

ਪ੍ਰਕਾਸ਼ਨ ਨੰ. 204

# ਸਿੱਖ ਧਰਮ ਪ੍ਰਸ਼ਨੋਤਰੀ

## ਭਾਗ-2



ਪ੍ਰਕਾਸ਼ਕ
ਸਿੱਖ ਮਿਸ਼ਨਰੀ ਕਾਲਜ (ਰਜਿ:)
ਲੁਧਿਆਣਾ

25 ਰੁਪਏ

ਪ੍ਰਕਾਸ਼ਨ ਨੰ:
204

# ਸਿੱਖ ਧਰਮ ਪ੍ਰਸ਼ਨੋਤਰੀ

(ਭਾਗ-2)

(ਛੇਵੀਂ ਤੋਂ ਅੱਠਵੀਂ ਸ਼੍ਰੇਣੀ ਦੇ ਵਿਦਿਆਰਥੀਆਂ ਲਈ)

ਧਾਰਮਿਕ ਪ੍ਰੀਖਿਆ ਸਬੰਧੀ ਪ੍ਰਸ਼ਨ ਉੱਤਰ




ਲੇਖਕ :
ਲਿਟਰੇਰੀ ਕਮੇਟੀ
ਸਿੱਖ ਮਿਸ਼ਨਰੀ ਕਾਲਜ, ਲੁਧਿਆਣਾ।

ਪ੍ਰਕਾਸ਼ਕ
ਸਿੱਖ ਮਿਸ਼ਨਰੀ ਕਾਲਜ (ਰਜਿ:)
ਲੁਧਿਆਣਾ।

# ਸਿੱਖ ਧਰਮ ਪ੍ਰਸ਼ਨੋਤਰੀ (ਭਾਗ-2)
# Sikh Dharam Prashnotri (Part-2)

ਲੇਖਕ :
**ਲਿਟਰੇਰੀ ਕਮੇਟੀ**
**ਸਿੱਖ ਮਿਸ਼ਨਰੀ ਕਾਲਜ, ਲੁਧਿਆਣਾ**



ਪ੍ਰਕਾਸ਼ਕ : ਸਿੱਖ ਮਿਸ਼ਨਰੀ ਕਾਲਜ (ਰਜਿ:), ਲੁਧਿਆਣਾ।
ਛਾਪਕ : ਬਰਾਈਟ ਪ੍ਰਿੰਟਰਜ਼, ਜਲੰਧਰ।
ਟਾਈਪਸੈਟਿੰਗ : ਸੁਰਜੀਤ ਕੰਪਿਊਟਰਜ਼, ਬਸਤੀ ਸ਼ੇਖ, ਜਲੰਧਰ।
ਫੋਨ : 94637-64811, 98760-71280

*ਮਿਲਣ ਦੇ ਪਤੇ :*

**ਸਿੱਖ ਮਿਸ਼ਨਰੀ ਕਾਲਜ (ਰਜਿ:)**

1051/14, ਫ਼ੀਲਡ ਗੰਜ, ਲੁਧਿਆਣਾ-141 074 ਫ਼ੋਨ : 0161-5021815
**Website : www.sikhmissionarycollege.org**
**www.smcludhiana.com**
**E-mail : query@smcludhiana.com**

*ਸਬ-ਆਫ਼ਿਸ :*

C-135, ਮਾਨਸਰੋਵਰ ਗਾਰਡਨ, ਨਵੀਂ ਦਿੱਲੀ-110015 ਫੋਨ : 011-45771187

**ਅਤੇ ਸਿੱਖ ਮਿਸ਼ਨਰੀ ਕਾਲਜ ਦੇ ਸਭ ਸਰਕਲਾਂ ਪਾਸੋਂ**




ਸਿੱਖ ਮਿਸ਼ਨਰੀ ਕਾਲਜ ਵਲੋਂ ਹਰ ਸਾਲ ਵੱਡੀ ਪੱਧਰ 'ਤੇ ਧਾਰਮਿਕ ਪ੍ਰੀਖਿਆ ਲਈ ਜਾਂਦੀ ਹੈ। ਹਜ਼ਾਰਾਂ ਬੱਚੇ ਅਤੇ ਵੱਡੀ ਉਮਰ ਦੇ ਗੁਰਸਿੱਖ ਵੀਰ/ਭੈਣ ਪ੍ਰੀਖਿਆ ਦਿੰਦੇ ਹਨ। ਇਸ ਪ੍ਰੀਖਿਆ ਦਾ ਬਾਕਾਇਦਾ ਸਿਲੇਬਸ ਬਣਾਇਆ ਗਿਆ ਹੈ ਅਤੇ ਵਿੱਦਿਅਕ-ਪੱਧਰ ਦੇ ਅਨੁਸਾਰ ਵਿਦਿਆਰਥੀਆਂ ਦੇ ਗਰੁੱਪ ਬਣਾਏ ਗਏ ਹਨ; ਜੋ ਇਸ ਪ੍ਰਕਾਰ ਹਨ :

**ਪਹਿਲਾ ਗਰੁੱਪ : ਪੰਜਵੀਂ ਸ਼੍ਰੇਣੀ ਤੱਕ**
**ਦੂਜਾ ਗਰੁੱਪ : ਅੱਠਵੀਂ ਸ਼੍ਰੇਣੀ ਤੱਕ**
**ਤੀਜਾ ਗਰੁੱਪ : (10+2) ਸ਼੍ਰੇਣੀ ਤੱਕ**
**ਚੌਥਾ ਗਰੁੱਪ : (10+2) ਸ਼੍ਰੇਣੀ ਤੋਂ ਉੱਪਰ ਅਤੇ ਸਰਬੱਤ ਸੰਗਤ ਲਈ**

ਸਭ ਗਰੁੱਪਾਂ ਦੇ ਵਿਦਿਆਰਥੀਆਂ ਲਈ ਕੁਝ ਸਾਂਝੀਆਂ ਪੁਸਤਕਾਂ ਨੀਯਤ ਕੀਤੀਆਂ ਗਈਆਂ ਸਨ। ਪਹਿਲੇ ਤੇ ਦੂਜੇ ਗਰੁੱਪ ਦੇ ਵਿਦਿਆਰਥੀਆਂ ਲਈ ਉਨ੍ਹਾਂ ਪੁਸਤਕਾਂ ਨੂੰ ਸਮਝਣਾ ਮੁਸ਼ਕਲ ਸੀ।

ਉਪਰੋਕਤ ਮੁਸ਼ਕਲਾਂ ਨੂੰ ਹੱਲ ਕਰਨ ਲਈ ਵਿੱਦਿਅਕ-ਪੱਧਰ ਅਨੁਸਾਰ "ਸਿੱਖ ਧਰਮ ਪ੍ਰਸ਼ਨੋਤਰੀ" ਭਾਗ 1 ਤੋਂ 4, ਨਾਮ ਦੀਆਂ ਇਹ ਪੁਸਤਕਾਂ ਤਿਆਰ ਕੀਤੀਆਂ ਗਈਆਂ ਹਨ। ਹਰੇਕ ਪੁਸਤਕ ਦੇ ਤਿੰਨ ਭਾਗ ਹਨ : 1. **ਗੁਰਬਾਣੀ**, 2. **ਸਿੱਖ ਇਤਿਹਾਸ**, 3. **ਗੁਰਮਤਿ ਤੇ ਰਹਿਤ ਮਰਯਾਦਾ**। ਇਨ੍ਹਾਂ ਭਾਗਾਂ ਅਨੁਸਾਰ ਹੀ 100-100 ਨੰਬਰਾਂ ਦਾ ਪਰਚਾ ਹਰੇਕ ਭਾਗ ਵਿਚੋਂ ਤਿਆਰ ਕੀਤਾ ਜਾਵੇਗਾ। ਹਰੇਕ ਗਰੁੱਪ ਲਈ ਸਿਲੇਬਸ ਹੇਠ ਲਿਖੇ ਅਨੁਸਾਰ ਹੈ :

| ਗਰੁੱਪ | ਸ਼੍ਰੇਣੀ | ਸਿਲੇਬਸ |
|---|---|---|
| ਪਹਿਲਾ | ਪੰਜਵੀਂ ਸ਼੍ਰੇਣੀ ਤੱਕ | ਸਿੱਖ ਧਰਮ ਪ੍ਰਸ਼ਨੋਤਰੀ ਭਾਗ - 1 |
| ਦੂਜਾ | ਛੇਵੀਂ ਤੋਂ ਅੱਠਵੀਂ ਸ਼੍ਰੇਣੀ ਤੱਕ | ਸਿੱਖ ਧਰਮ ਪ੍ਰਸ਼ਨੋਤਰੀ ਭਾਗ - 2 |
| ਤੀਜਾ | ਨੌਵੀਂ ਤੋਂ 10+2 ਤੱਕ | ਸਿੱਖ ਧਰਮ ਪ੍ਰਸ਼ਨੋਤਰੀ ਭਾਗ - 3 |
| ਚੌਥਾ | ਸਰਬੱਤ ਸੰਗਤ ਲਈ | ਸਿੱਖ ਧਰਮ ਪ੍ਰਸ਼ਨੋਤਰੀ ਭਾਗ - 4 |

ਹਰ ਗਰੁੱਪ ਦੇ ਵਿਦਿਆਰਥੀਆਂ ਨੂੰ ਕੇਵਲ ਆਪਣੇ ਗਰੁੱਪ ਨਾਲ ਸੰਬੰਧਤ ਪ੍ਰਸ਼ਨੋਤਰੀ ਹੀ ਪੜ੍ਹਨੀ ਹੋਵੇਗੀ।

ਇਨ੍ਹਾਂ 'ਪ੍ਰਸ਼ਨੋਤਰੀਆਂ' ਵਿਚ ਪ੍ਰਸ਼ਨਾਂ ਦੇ ਉੱਤਰ ਬਹੁਤ ਸੰਖੇਪ ਅਤੇ ਢੁਕਵੇਂ (To the Point) ਦਿੱਤੇ ਗਏ ਹਨ, ਜਿਸ ਨਾਲ ਵਿਦਿਆਰਥੀਆਂ ਨੂੰ ਉੱਤਰ ਯਾਦ ਕਰਨ ਵਿਚ ਆਸਾਨੀ ਹੋਵੇਗੀ।

ਜਿੱਥੇ ਇਹ ਪੁਸਤਕਾਂ ਪ੍ਰੀਖਿਆਰਥੀਆਂ ਲਈ ਲਾਭਦਾਇਕ ਸਿੱਧ ਹੋਣਗੀਆਂ, ਉੱਥੇ ਆਮ ਗੁਰਸਿੱਖ/ਪਾਠਕ ਵੀ ਇਨ੍ਹਾਂ ਤੋਂ ਬਹੁਤ ਲਾਭ ਉਠਾ ਸਕਦੇ ਹਨ। ਇਹ ਚਾਰ ਪੁਸਤਕਾਂ ਪੜ੍ਹਨ ਉਪਰੰਤ ਪਾਠਕਾਂ ਦੀ ਸਿੱਖ ਧਰਮ ਬਾਰੇ ਜਾਣਕਾਰੀ ਸਾਡੇ ਆਮ ਪ੍ਰਚਾਰਕਾਂ ਨਾਲੋਂ ਕਿਤੇ ਵੱਧ ਹੋਵੇਗੀ। ਅੱਜ ਜਦੋਂ ਕਿ ਜ਼ਿੰਦਗੀ ਅਨੇਕਾਂ ਰੁਝੇਵਿਆਂ ਭਰੀ ਹੈ, ਹਰ ਕੋਈ ਸਮੇਂ ਦੀ ਘਾਟ ਦੀ ਸ਼ਿਕਾਇਤ ਕਰਦਾ ਹੈ। ਇਹ ਪੁਸਤਕਾਂ ਸੰਖੇਪ ਅਤੇ ਭਾਵਪੂਰਤ ਹੋਣ ਕਰਕੇ ਸਮੇਂ ਦੀ ਘਾਟ ਵਾਲੀ ਸ਼ਿਕਾਇਤ ਨੂੰ ਵੀ ਦੂਰ ਕਰਦੀਆਂ ਹਨ।

'ਕਾਲਜ' ਦੁਆਰਾ ਲਗਾਈਆਂ ਜਾ ਰਹੀਆਂ ਕਲਾਸਾਂ ਵਿਚ ਪੜ੍ਹ ਰਹੇ ਬੱਚੇ ਵੱਖ-ਵੱਖ ਥਾਵਾਂ 'ਤੇ 'ਧਾਰਮਿਕ ਕਵਿਜ਼' ਦੇ ਪ੍ਰੋਗਰਾਮ ਵੀ ਦਿੰਦੇ ਹਨ, ਜਿਨ੍ਹਾਂ ਵਿਚ ਗੁਰਬਾਣੀ, ਇਤਿਹਾਸ, ਵਿਚਾਰਧਾਰਾ ਅਤੇ ਰਹਿਤ ਮਰਯਾਦਾ ਬਾਰੇ ਪ੍ਰਸ਼ਨਾਂ ਦੇ ਉੱਤਰ ਦਿੱਤੇ ਜਾਂਦੇ ਹਨ। 'ਸਿੱਖ ਧਰਮ ਪ੍ਰਸ਼ਨੋਤਰੀ' ਪੁਸਤਕਾਂ ਇਸ 'ਧਾਰਮਿਕ ਕਵਿਜ਼' ਦੀ ਤਿਆਰੀ ਵਿਚ ਬਹੁਤ ਸਹਾਈ ਹੋਣਗੀਆਂ।

ਆਸ ਹੈ, ਸਿੱਖ ਸੰਗਤਾਂ 'ਸਿੱਖ ਧਰਮ ਪ੍ਰਸ਼ਨੋਤਰੀ' (ਭਾਗ-1 ਤੋਂ ਭਾਗ-4) ਤੋਂ ਜਿੱਥੇ ਆਪਣੀ ਜਾਣਕਾਰੀ ਵਿਚ ਵਾਧਾ ਕਰਨਗੀਆਂ, ਉੱਥੇ ਪ੍ਰਾਪਤ ਕੀਤੀ ਜਾਣਕਾਰੀ ਨੂੰ ਉਨ੍ਹਾਂ ਤੱਕ ਵੀ ਪਹੁੰਚਾਉਣਗੀਆਂ ਜਿਹੜੇ ਧਰਮ ਬਾਰੇ ਬਹੁਤ ਘੱਟ ਜਾਣਕਾਰੀ ਰੱਖਦੇ ਹਨ।

ਇਨ੍ਹਾਂ ਪੁਸਤਕਾਂ ਨੂੰ ਹੋਰ ਚੰਗੇਰਾ ਬਣਾਉਣ ਲਈ ਪਾਠਕਾਂ ਦੇ ਸੁਝਾਵਾਂ ਦਾ ਸੁਆਗਤ ਹੈ।

ਅੰਤ ਵਿਚ ਇਨ੍ਹਾਂ ਪੁਸਤਕਾਂ ਦੀ ਤਿਆਰੀ ਵਿਚ ਜਿਨ੍ਹਾਂ ਵੀਰਾਂ/ਭੈਣਾਂ ਨੇ ਆਪਣਾ ਵਡਮੁੱਲਾ ਯੋਗਦਾਨ ਪਾਇਆ ਹੈ, ਅਸੀਂ ਉਨ੍ਹਾਂ ਦੇ ਅਤਿਅੰਤ ਰਿਣੀ ਹਾਂ।

**ਪ੍ਰਿੰਸੀਪਲ,**

**ਸਿੱਖ ਮਿਸ਼ਨਰੀ ਕਾਲਜ (ਰਜਿ:), ਲੁਧਿਆਣਾ**

# 1. ਗੁਰਬਾਣੀ

## (ੳ) ਜਪੁ ਜੀ ਸਾਹਿਬ

**ਸਿਲੇਬਸ :** ਸੰਪੂਰਨ ਜਪੁ ਜੀ ਸਾਹਿਬ ਕੰਠ (ਯਾਦ) ਕਰੋ।

**ਨੋਟ :** ਸਿੱਖ ਮਿਸ਼ਨਰੀ ਕਾਲਜ (ਰਜਿ:) ਲੁਧਿਆਣਾ ਵਲੋਂ 'ਜਪੁ ਜੀ ਸਾਹਿਬ' ਦਾ ਸ਼ੁੱਧ ਬਿਸਰਾਮਾਂ ਵਾਲਾ ਗੁਟਕਾ ਲੈ ਕੇ ਬਾਣੀ ਯਾਦ ਕਰੋ।

**ਪ੍ਰਸ਼ਨ 1. ਜਪੁ ਜੀ ਸਾਹਿਬ ਦੀ ਹੇਠ ਲਿਖੀ ਤੁਕ ਤੋਂ ਅਗਲੀ ਤੁਕ ਲਿਖੋ :**

**ਬੰਦਿ ਖਲਾਸੀ, ਭਾਣੈ ਹੋਇ॥**

**ਉੱਤਰ :** ਹੋਰੁ, ਆਖਿ ਨ ਸਕੈ ਕੋਇ॥

**ਪ੍ਰਸ਼ਨ 2. ਹੇਠ ਲਿਖੀ ਤੁਕ ਤੋਂ ਅਗਲੀ ਤੁਕ ਲਿਖੋ :**

**ਆਖਣਿ ਜੋਰੁ ਚੁਪੈ ਨਹ ਜੋਰੁ॥**

**ਉੱਤਰ :** ਜੋਰੁ ਨ ਮੰਗਣਿ, ਦੇਣਿ ਨ ਜੋਰੁ॥

**ਨੋਟ :** ਇਸੇ ਤਰ੍ਹਾਂ ਜਪੁ ਜੀ ਸਾਹਿਬ ਵਿਚੋਂ ਹੋਰ ਤੁਕਾਂ ਪੁੱਛੀਆਂ ਜਾਣਗੀਆਂ।

**ਪ੍ਰਸ਼ਨ 3. ਮੂਲ ਮੰਤਰ ਦੇ ਅਰਥ ਲਿਖੋ।**

**ਉੱਤਰ :** ੧ — ਅਕਾਲ ਪੁਰਖ ਇਕ ਹੈ। ਉਸ ਜਿਹਾ ਹੋਰ ਕੋਈ ਨਹੀਂ।

ੴ — (ਓਅੰਕਾਰ)—ਉਹ ਸਭ ਵਿਚ ਇਕ ਰਸ ਵਿਆਪਕ ਹੈ।

ਸਤਿਨਾਮੁ — ਉਸਦਾ ਨਾਮ ਸਦਾ ਵਾਸਤੇ ਅਟੱਲ ਹੈ।

ਕਰਤਾ — ਉਹ ਸਭ ਕੁਝ ਬਣਾਉਣ ਵਾਲਾ ਹੈ।

ਪੁਰਖੁ — ਉਹ ਸਭ ਕੁਝ ਬਣਾ ਕੇ ਉਸ ਵਿਚ ਇਕ ਰਸ ਵਸ ਰਿਹਾ ਹੈ।

ਨਿਰਭਉ — ਉਸ ਨੂੰ ਕਿਸੇ ਦਾ ਡਰ ਨਹੀਂ।

ਨਿਰਵੈਰੁ — ਉਸ ਦਾ ਕਿਸੇ ਨਾਲ ਵੈਰ ਨਹੀਂ।

**ਅਕਾਲ ਮੂਰਤਿ** — ਉਸ ਦੀ ਸ਼ਕਲ ਕਾਲ-ਰਹਿਤ ਹੈ, ਭਾਵ ਸਮੇਂ ਦਾ ਉਸ 'ਤੇ ਕੋਈ ਪ੍ਰਭਾਵ ਨਹੀਂ। ਬਚਪਨ, ਜਵਾਨੀ, ਬੁਢੇਪਾ, ਮੌਤ ਉਸਨੂੰ ਨਹੀਂ ਆਉਂਦੀ।

**ਅਜੂਨੀ** — ਉਹ ਜੂਨਾਂ ਵਿਚ ਨਹੀਂ ਆਉਂਦਾ।

**ਸੈਭੰ** — ਉਸ ਨੂੰ ਕਿਸੇ ਨਹੀਂ ਬਣਾਇਆ। ਨਾ ਹੀ ਉਸ ਨੂੰ ਕਿਸੇ ਜਨਮ ਹੀ ਦਿੱਤਾ ਹੈ। ਉਸ ਦਾ ਪ੍ਰਕਾਸ਼ ਆਪਣੇ ਆਪ ਤੋਂ ਹੈ।

**ਗੁਰਪ੍ਰਸਾਦਿ** — ਅਜਿਹਾ ਅਕਾਲ ਪੁਰਖ ਗੁਰੂ ਦੀ ਕਿਰਪਾ ਨਾਲ ਮਿਲਦਾ ਹੈ।

**ਪ੍ਰਸ਼ਨ 4. 'ਜਪੁ' ਦਾ ਕੀ ਅਰਥ ਹੈ?**

**ਉੱਤਰ** : ਜਪੁ ਦਾ ਅਰਥ ਹੈ : ਸਿਮਰਨ, ਬੰਦਗੀ ਜਾਂ ਭਜਨ।

**ਪ੍ਰਸ਼ਨ 5. ਜਪੁ ਜੀ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਕਿਹੜੀ ਥਾਂ ਦਰਜ ਹੈ (ਲਿਖੀ ਹੋਈ ਹੈ)?**

**ਉੱਤਰ** : ਅਰੰਭ ਵਿਚ।

**ਪ੍ਰਸ਼ਨ 6. ਜਪੁ ਜੀ ਸਾਹਿਬ ਵਿਚ ਕੁਲ ਕਿੰਨੇ ਸਲੋਕ ਤੇ ਪਉੜੀਆਂ ਹਨ?**

**ਉੱਤਰ** : (1) ਦੋ ਸਲੋਕ (2) 38 ਪਉੜੀਆਂ।

**ਪ੍ਰਸ਼ਨ 7. ਜਪੁ ਜੀ ਸਾਹਿਬ ਦੇ ਦੋ ਸਲੋਕ ਕਿਹੜੇ ਹਨ?**

**ਉੱਤਰ** : (1) ਆਦਿ ਸਚੁ, ਜੁਗਾਦਿ ਸਚੁ॥
ਹੈ ਭੀ ਸਚੁ, ਨਾਨਕ ਹੋਸੀ ਭੀ ਸਚੁ॥ ੧॥

(2) ਪਵਣੁ ਗੁਰੂ ਪਾਣੀ ਪਿਤਾ, ਮਾਤਾ ਧਰਤਿ ਮਹਤੁ॥ ਤੋਂ ਲੈ ਕੇ ਨਾਨਕ, ਤੇ ਮੁਖ ਉਜਲੇ, ਕੇਤੀ ਛੁਟੀ ਨਾਲਿ॥ ੧॥ ਤੱਕ।

**ਪ੍ਰਸ਼ਨ 8. ਜਪੁ ਜੀ ਸਾਹਿਬ ਦੀ ਪਹਿਲੀ ਪਉੜੀ ਦੀ ਪਹਿਲੀ ਤੁਕ ਕਿਹੜੀ ਹੈ?**

**ਉੱਤਰ** : ਸੋਚੈ ਸੋਚਿ ਨ ਹੋਵਈ, ਜੇ ਸੋਚੀ ਲਖ ਵਾਰ॥

## (ਅ) ਰਹਰਾਸਿ ਸਾਹਿਬ

**ਸਿਲੇਬਸ—ਸੰਪੂਰਨ ਰਹਰਾਸਿ ਸਾਹਿਬ ਦੀ ਬਾਣੀ ਕੰਠ (ਯਾਦ) ਕਰਨੀ ਹੈ।**

**ਪ੍ਰਸ਼ਨ 1. ਹੇਠ ਲਿਖੀ ਤੁਕ ਤੋਂ ਅਗਲੀ ਤੁਕ ਲਿਖੋ :**

**ਸਭਿ ਸੁਰਤੀ ਮਿਲਿ, ਸੁਰਤਿ ਕਮਾਈ॥**

**ਉੱਤਰ** : ਸਭ ਕੀਮਤਿ ਮਿਲਿ, ਕੀਮਤਿ ਪਾਈ॥

**ਪ੍ਰਸ਼ਨ 2. ਹੇਠ ਲਿਖੀ ਤੁਕ ਤੋਂ ਅਗਲੀ ਤੁਕ ਲਿਖੋ :**

**ਹਰਿ ਜਨ ਕੇ ਵਡ ਭਾਗ ਵਡੇਰੇ, ਜਿਨ ਹਰਿ ਹਰਿ ਸਰਧਾ, ਹਰਿ ਪਿਆਸ॥**

**ਉੱਤਰ :** ਹਰਿ ਹਰਿ ਨਾਮੁ ਮਿਲੈ ਤ੍ਰਿਪਤਾਸਹਿ,
ਮਿਲਿ ਸੰਗਤਿ ਗੁਣ ਪਰਗਾਸਿ॥ ੨॥

ਨੋਟ : **ਪ੍ਰੀਖਿਆ ਵਿਚ ਇਸੇ ਤਰ੍ਹਾਂ 'ਰਹਰਾਸਿ ਸਾਹਿਬ' ਦੀ ਬਾਣੀ ਵਿਚੋਂ ਹੋਰ ਤੁਕਾਂ ਵੀ ਪੁੱਛੀਆਂ ਜਾਣਗੀਆਂ।**

**ਪ੍ਰਸ਼ਨ 3. ਹੇਠ ਲਿਖੀ ਤੁਕ ਪੂਰੀ ਕਰੋ :**

**ਤਿਨ ਕਵਣੁ ਖਲਾਵੈ....**

**ਉੱਤਰ :** ਕਵਣੁ ਚੁਗਾਵੈ, ਮਨ ਮਹਿ ਸਿਮਰਨੁ ਕਰਿਆ॥ ੩॥

**ਪ੍ਰਸ਼ਨ 4. ਹੇਠ ਲਿਖੀ ਤੁਕ ਪੂਰੀ ਕਰੋ :**

**ਘਟ ਘਟ ਕੇ...**

**ਉੱਤਰ :** ਅੰਤਰ ਕੀ ਜਾਨਤ॥

ਨੋਟ : **ਪ੍ਰੀਖਿਆ ਵਿਚ ਇਸੇ ਤਰ੍ਹਾਂ 'ਰਹਰਾਸਿ ਸਾਹਿਬ' ਦੀ ਬਾਣੀ ਵਿਚੋਂ ਹੋਰ ਤੁਕਾਂ ਵੀ ਪੁੱਛੀਆਂ ਜਾਣਗੀਆਂ।**

## ਰਹਰਾਸਿ ਸਾਹਿਬ ਬਾਰੇ ਸੰਖੇਪ ਪ੍ਰਸ਼ਨ

**ਪ੍ਰਸ਼ਨ 1. ਸਿੱਖ ਰਹਿਤ ਮਰਯਾਦਾ ਅਨੁਸਾਰ, ਰਹਰਾਸਿ ਸਾਹਿਬ ਦੀ ਬਾਣੀ ਪੜ੍ਹਨ ਦਾ ਕਿਹੜਾ ਸਮਾਂ ਨਿਯਤ ਕੀਤਾ ਗਿਆ ਹੈ?**

**ਉੱਤਰ :** ਸ਼ਾਮ ਨੂੰ ਸੂਰਜ ਡੁੱਬਣ ਸਮੇਂ।

**ਪ੍ਰਸ਼ਨ 2. ਸੋ ਦਰੁ ਦਾ ਉਚਾਰਨ ਇਕੱਠਾ ਕਰਨਾ ਚਾਹੀਦਾ ਹੈ ਜਾਂ ਵੱਖਰਾ-ਵੱਖਰਾ?**

**ਉੱਤਰ :** ਵੱਖਰਾ-ਵੱਖਰਾ—ਸੋ ਦਰੁ।

**ਪ੍ਰਸ਼ਨ 3. ਸੋ ਪੁਰਖ ਦਾ ਉਚਾਰਨ ਇਕੱਠਾ ਕਰਨਾ ਚਾਹੀਦਾ ਹੈ ਜਾਂ ਵੱਖਰਾ-ਵੱਖਰਾ?**

**ਉੱਤਰ :** ਵੱਖਰਾ-ਵੱਖਰਾ—ਸੋ ਪੁਰਖੁ।

**ਪ੍ਰਸ਼ਨ 4. ਰਹਰਾਸਿ ਸਾਹਿਬ ਦੇ ਹੇਠ ਲਿਖੇ ਪਦ ਯਾਦ ਕਰੋ :**

**ਉੱਤਰ** : ਸੋ ਦਰੁ, ਰਾਗ ਆਸਾ, ਮਹਲਾ ੧॥

| ਪਦ | | ਅਰਥ |
|---|---|---|
| ਦਰੁ | — | ਦਰਵਾਜ਼ਾ |
| ਸਮਾਲੇ | — | ਤੂੰ ਸੰਭਾਲ ਕਰ ਰਿਹਾ ਹੈਂ |
| ਨਾਦ | — | ਸ਼ਬਦ, ਰਾਗ |
| ਵਾਵਣਹਾਰੇ | — | ਵਜਾਣ ਵਾਲੇ |
| ਬੈਸੰਤਰੁ | — | ਅੱਗ |
| ਰਾਜਾ ਧਰਮੁ | — | ਧਰਮ ਰਾਜ |
| ਚਿਤੁਗੁਪਤੁ | — | ਚਿਤਰ ਅਤੇ ਗੁਪਤ ਜੋ ਜੀਵਾਂ ਦੇ ਚੰਗੇ ਮੰਦੇ ਕਰਮਾਂ ਦੇ ਲੇਖੇ ਲਿਖਦੇ ਜਾਣਦੇ ਮੰਨੇ ਜਾਂਦੇ ਹਨ। |
| ਈਸਰੁ | — | ਸ਼ਿਵ |
| ਇੰਦ੍ਰਾਸਣਿ | — | ਇੰਦਰ ਦੇ ਆਸਣ ਉੱਤੇ ਬੈਠੇ ਹੋਏ |
| ਜਤੀ | — | ਕਾਮ-ਵਾਸਨਾ ਨੂੰ ਰੋਕ ਕੇ ਰੱਖਣ ਵਾਲੇ |
| ਸਤੀ | — | ਦਾਨੀ |
| ਵੀਰ | — | ਸੂਰਮੇ |
| ਕਰਾਰੇ | — | ਤਕੜੇ |
| ਰਖੀਸੁਰ | — | ਵੱਡੇ-ਵੱਡੇ ਰਿਖੀ |
| ਮੋਹਣੀਆ | — | ਸੁੰਦਰ ਇਸਤ੍ਰੀਆਂ |
| ਮਛੁ | — | ਮਾਤ ਲੋਕ |
| ਪਇਆਲੇ | — | ਪਾਤਾਲ ਲੋਕ |
| ਅਠਸਠਿ | — | ਅਠਾਹਠ |
| ਸੂਰਾ | — | ਸੂਰਮੇ |
| ਖਾਣੀ ਚਾਰੇ | — | ਚਾਰੇ ਖਾਣੀਆਂ : ਅੰਡਜ, ਜੇਰਜ, ਸੇਤਜ, ਉਤਭੁਜ ਭਾਵ ਸਾਰੀ ਰਚਨਾ |
| ਬ੍ਰਹਮੰਡਾ | — | ਸਾਰੀ ਸ੍ਰਿਸ਼ਟੀ |
| ਰਤੇ | — | ਰੰਗੇ ਹੋਏ, ਪ੍ਰੇਮ ਵਿਚ ਮਸਤ |
| ਰਸਾਲੇ | — | ਰਸ ਦੇ ਘਰ, ਰਸੀਏ |
| ਨਾਈ | — | ਵਡਿਆਈ |
| ਰੰਗੀ ਰੰਗੀ | — | ਕਈ ਰੰਗਾਂ ਦੀ |
| ਭਾਤੀ | — | ਕਈ ਕਿਸਮਾਂ ਦੀ |
| ਜਿਨਸੀ | — | ਕਈ ਜਿਨਸਾਂ ਦੀ |

**ਆਸਾ, ਮਹਲਾ ੧ ॥**

ਸੁਣਿ — ਸੁਣ ਕੇ
ਗਹਿਰ — ਹੇ ਡੂੰਘੇ!
ਗੰਭੀਰਾ — ਹੇ ਵੱਡੇ ਜਿਗਰੇ ਵਾਲੇ!
ਗੁਣੀ ਗਹੀਰਾ — ਹੇ ਬੇਅੰਤ ਗੁਣਾਂ ਦੇ ਮਾਲਕ!
ਚੀਰਾ — ਵਿਸਥਾਰ
ਗੁਰਹਾਈ — ਅਜਿਹੇ ਹੋਰ ਕਈ ਵੱਡੇ
ਕਰਮਿ — ਤੇਰੀ ਮਿਹਰ ਨਾਲ
ਠਾਕਿ — ਰੋਕ ਕੇ
ਚਾਰਾ — ਜੋਰ

**ਆਸਾ, ਮਹਲਾ ੧ ॥**

ਮਾਇ — ਹੇ ਮਾਂ!
ਤਿਲੁ — ਰਤਾ ਭਰ ਵੀ
ਵਿਸਾਰਹਿ — ਭੁਲਾ ਦੇਂਦੇ ਹਨ
ਕਮਜਾਤਿ — ਭੈੜੀ ਜਾਤ ਵਾਲੇ
ਸਨਾਤਿ — ਨੀਚ

**ਰਾਗੁ ਗੂਜਰੀ, ਮਹਲਾ ੪**

ਹਰਿ ਕੇ ਜਨ — ਹੇ ਹਰੀ ਦੇ ਸੇਵਕ!
ਬਿਨਉ — ਬੇਨਤੀ
ਪਰਗਾਸਿ — ਚਾਨਣ ਕਰ
ਮੀਤ — ਹੇ ਮਿੱਤਰ!
ਪ੍ਰਾਨ ਸਖਾਈ — ਜਿੰਦ ਦਾ ਸਾਥੀ
ਕੀਰਤਿ — ਸਿਫਤਿ ਸਾਲਾਹ
ਰਹਰਾਸਿ — ਰਾਹ ਦੀ ਰਾਸਿ ਪੂੰਜੀ
ਤ੍ਰਿਪਤਾਸਹਿ — ਰੱਜ ਜਾਂਦੇ ਹਨ
ਧ੍ਰਿਗੁ ਜੀਵੇ — ਲਾਹਨਤ ਹੈ ਉਹਨਾਂ ਦੇ ਜੀਵੇ ਨੂੰ

**ਰਾਗੁ, ਗੂਜਰੀ, ਮਹਲਾ ੫**

ਚਿਤਵਹਿ — ਤੂੰ ਸੋਚਦਾ ਹੈਂ
ਸੈਲ — ਚੱਟਾਨ
ਮਾਧਉ ਜੀ — ਹੇ ਪ੍ਰਭੂ ਜੀ!
ਪਰਸਾਦਿ — ਕਿਰਪਾ ਨਾਲ
ਪਰਮ ਪਦੁ — ਸਭ ਤੋਂ ਉੱਚਾ ਆਤਮਕ ਦਰਜਾ

ਕਾਸਟ — ਕਾਠ, ਲੱਕੜੀ
ਜਨਨਿ — ਮਾਂ
ਸੁਤ — ਪੁੱਤਰ
ਬਨਿਤਾ — ਵਹੁਟੀ
ਸੰਬਾਹੇ — ਅਪੜਾਂਦਾ ਹੈ
ਸੈ — ਸੈਂਕੜੇ
ਬਚਰੇ — ਨਿੱਕੇ ਨਿੱਕੇ ਬੱਚੇ
ਛਰਿਆ — ਛੱਡੇ ਹੁੰਦੇ ਹਨ
ਸਭਿ ਨਿਧਾਨ — ਸਾਰੇ ਖ਼ਜ਼ਾਨੇ
ਦਸ ਅਸਟ — ਅਠਾਰਾਂ
ਸਿਧਾਨ — ਸਿਧੀਆਂ
ਕਰ ਤਲ — ਹੱਥਾਂ ਦੀਆਂ ਤਲੀਆਂ ਉੱਤੇ

## ਰਾਗੁ ਆਸਾ, ਮਹਲਾ ੪, ਸੋ ਪੁਰਖੁ

ਨਿਰੰਜਨੁ — ਜਿਸ ਉਤੇ ਮਾਇਆ ਦਾ ਪ੍ਰਭਾਵ ਨਹੀਂ ਪੈ ਸਕਦਾ
ਅਗਮ — ਅਪਹੁੰਚ
ਦਾਤਾਰਾ — ਰਾਜ਼ਕ
ਨਿਰੰਤਰਿ — ਅੰਦਰ ਇਕ-ਰਸ
ਭੁਗਤਾ — ਭੋਗਣ ਵਾਲਾ, ਵਰਤਣ ਵਾਲਾ
ਸੁਖਵਾਸੀ — ਸੁਖ ਨਾਲ ਵੱਸਣ ਵਾਲੇ
ਮੁਕਤੁ — ਮਾਇਆ ਦੇ ਬੰਧਨਾਂ ਤੋਂ ਆਜ਼ਾਦ
ਫਾਸੀ — ਫਾਹੀ
ਸਮਾਸੀ — ਮਿਲ ਜਾਂਦੇ ਹਨ
ਭਗਤਿ ਭੰਡਾਰ — ਭਗਤੀ ਦੇ ਖ਼ਜ਼ਾਨੇ
ਭਗਤ — ਭਗਤੀ ਕਰਨ ਵਾਲੇ
ਸਿਮ੍ਰਿਤਿ — ਸਿਮ੍ਰਤੀਆਂ
ਸਾਸਤ — ਸ਼ਾਸਤਰ
ਖਟੁ ਕਰਮ — ਮਨੂ ਸਿਮ੍ਰਿਤੀ ਅਨੁਸਾਰ ਇਹ ਛੇ ਕਰਮ ਇਉਂ ਹਨ—ਵਿਦਿਆ ਪੜ੍ਹਨੀ ਤੇ ਪੜ੍ਹਾਣੀ, ਜੱਗ ਕਰਨਾ ਤੇ ਜੱਗ ਕਰਾਣਾ, ਦਾਨ ਦੇਣਾ ਤੇ ਦਾਨ ਲੈਣਾ।
ਭਾਵਹਿ — ਚੰਗੇ ਲਗਦੇ ਹਨ
ਅਪਰੰਪਰੁ — ਬੇਅੰਤ
ਨਿਹਚਲੁ — ਨਾ ਹਿੱਲਣ ਵਾਲਾ, ਅਟੱਲ
ਉਪਾਈ — ਪੈਦਾ ਕੀਤੀ

ਸਿਰਜਿ — ਪੈਦਾ ਕਰਕੇ
ਗੋਈ — ਨਾਸ ਕੀਤੀ
ਜਾਣੋਈ — ਜਾਣਨ ਵਾਲਾ

**ਆਸਾ, ਮਹਲਾ ੪ ॥**

ਸਚਿਆਰੁ — ਸਦਾ ਕਾਇਮ ਰਹਿਣ ਵਾਲਾ
ਮੈਡਾ — ਮੇਰਾ
ਸਾਂਈ — ਮਾਲਕ
ਭਾਵੈ — ਚੰਗਾ ਲਗਦਾ ਹੈ
ਥੀਸੀ — ਹੋਵੇਗਾ
ਗੁਰਮੁਖਿ — ਉਹ ਮਨੁੱਖ ਜਿਸਦਾ ਮੂੰਹ ਗੁਰੂ ਵੱਲ ਹੈ
ਮਨਮੁਖਿ — ਉਹ ਮਨੁੱਖ ਜਿਸਦਾ ਮੂੰਹ ਆਪਣੇ ਮਨ ਵੱਲ ਹੈ।

**ਆਸਾ, ਮਹਲਾ ੧**

ਸਰਵਰੁ — ਤਾਲਾਬ
ਸਰਵਰੜੈ — ਭਿਆਨਕ ਤਾਲਾਬ ਵਿਚ
ਭਈਲੇ — ਹੋਇਆ ਹੈ
ਪਾਵਕੁ — ਅੱਗ, ਤ੍ਰਿਸ਼ਨਾ ਦੀ ਅੱਗ
ਪੰਕ — ਚਿੱਕੜ
ਪੰਕਜੁ ਮੋਹ — ਜੋ ਮੋਹ ਦਾ ਚਿੱਕੜ ਹੈ
ਪਗੁ — ਪੈਰ
ਹਮ ਦੇਖਾ — ਸਾਡੇ ਵੇਖਦਿਆਂ ਹੀ
ਮੂੜ ਮਨਾ — ਹੇ ਮੂਰਖ ਮਨ!
ਗਲਿਆ — ਗਲਦੇ ਜਾ ਰਹੇ ਹਨ
ਜਤੀ — ਕਾਮ-ਵਾਸ਼ਨਾ ਨੂੰ ਰੋਕਣ ਦਾ ਯਤਨ ਕਰਨ ਵਾਲਾ
ਸਤੀ — ਉੱਚੇ ਆਚਰਨ ਵਾਲਾ
ਮੁਗਧ — ਮੂਰਖ, ਬੇਸਮਝ
ਪ੍ਰਣਵਤਿ — ਬੇਨਤੀ ਕਰਦਾ ਹੈ

**ਆਸਾ, ਮਹਲਾ ੫ ॥**

ਮਾਨੁਖ ਦੇਹੁਰੀਆ — ਸੋਹਣਾ ਮਨੁੱਖਾ ਸਰੀਰ
ਬਰੀਆ — ਵਾਰੀ
ਭਜੁ — ਯਾਦ ਕਰ
ਸਰੰਜਾਮਿ — ਇੰਤਜ਼ਾਮ ਵਿਚ
ਭਵਜਲ — ਸੰਸਾਰ ਸਮੁੰਦਰ

ਸੰਜਮੁ — ਮਨ ਨੂੰ ਵਿਕਾਰਾਂ ਵਲੋਂ ਰੋਕਣ ਦਾ ਚੰਗੀ ਤਰ੍ਹਾਂ ਆਹਰ
ਸਰਮਾ — ਸ਼ਰਮ, ਲਾਜ

## ਕਬਿਯੋਬਾਚ ਬੇਨਤੀ॥ ਚੌਪਈ॥

ਰੱਛਾ — ਰੱਖਿਆ
ਪ੍ਰਤਿਪਾਰਾ — ਪ੍ਰਤਿਪਾਲਣਾ
ਦੁਸਟ — ਦੋਖੀ
ਘਾਵਹੁ — ਮੁਕਾਓ
ਨਿਜ — ਆਪਣਾਂ
ਕਰ — ਹੱਥ
ਸੰਘਰਿਯੈ — ਸੰਘਾਰ ਕਰੀਏ
ਬਰ — ਵਰ
ਉਬਰਿਯੈ — ਬਚਾ ਲਵੋ
ਅਸਿਧੁਜ — ਜਿਸ ਦੇ ਝੰਡੇ 'ਤੇ ਕ੍ਰਿਪਾਨ ਦਾ ਚਿੰਨ੍ਹ ਹੈ
ਦੁਸਟਨ ਕੇ ਹੰਤਾ — ਦੋਖੀਆਂ ਦੇ ਨਾਸ਼ ਕਰਨ ਵਾਲੇ
ਚਤੁਰਦਸ ਪੁਰੀ — ਚੌਦਾਂ ਪੁਰੀਆਂ
ਕੰਤ — ਮਾਲਕ
ਕਾਲਿ ਪਾਇ — ਸਮਾਂ ਪਾ ਕੇ
ਬਪੁ — ਸਰੀਰ
ਸਿਵਕਨ — ਸੇਵਕ
ਸਿਵਗੁਨ — ਸ਼ੁਭ ਗੁਣ
ਬਧ ਕੀਓ — ਮਾਰ ਦਿੱਤਾ
ਪੀਰਾ — ਪੀੜਾ
ਚੀਟੀ — ਕੀੜੀ
ਕੁੰਚਰ — ਹਾਥੀ
ਉਦਕਰਖ — ਪਸਾਰ, ਵਿਸਥਾਰ ਕਰਨ ਵਾਲੀ ਸ਼ਕਤੀ ਦਾ ਪ੍ਰਯੋਗ
ਆਕਰਖ — ਆਕਰਖਣ, ਸਮੇਟਣ ਵਾਲੀ ਸ਼ਕਤੀ ਦਾ ਪ੍ਰਯੋਗ
ਬਦਨ — ਸਰੀਰ
ਨਿਰਾਲਮ — ਨਿਰਲੇਪ
ਆਲਮ — ਗਿਆਨਵਾਨ ਪੁਰਸ਼
ਨਿਰੰਕਾਰ — ਆਕਾਰ ਤੋਂ ਰਹਿਤ
ਨ੍ਰਿਬਿਕਾਰ — ਵਿਕਾਰਾਂ ਤੋਂ ਰਹਿਤ
ਨਿਰਲੰਭ — ਆਸਰੇ ਤੋਂ ਰਹਿਤ
ਆਦਿ — ਮੁੱਢ

| | |
|---|---|
| ਅਨੀਲ | — ਰੂਪ ਰੰਗ ਤੋਂ ਰਹਿਤ |
| ਅਨਾਦਿ | — ਮੁੱਢ ਤੋਂ ਰਹਿਤ |
| ਅਸੰਭਿ | — ਜਨਮ ਤੋਂ ਰਹਿਤ |
| ਮੂੜ੍ਹ | — ਮੂਰਖ |
| ਭੇਵ | — ਭੇਦ |
| ਪਾਹਨ | — ਪੱਥਰ |
| ਮਹਾਦੇਵ | — ਸ਼ਿਵ ਜੀ |
| ਸਦਾ ਸਿਵ | — ਪਰਮਾਤਮਾ |
| ਚੀਨਤ ਨਹਿ | — ਪਛਾਣ ਨਹੀਂ ਕਰਦਾ |
| ਭਿਵ | — ਭੇਦ |
| ਰੰਕ | — ਗਰੀਬ |
| ਰਾਵ | — ਅਮੀਰ |
| ਭੂਪਾ | — ਰਾਜਾ |
| ਅੰਡਜ | — ਅੰਡੇ ਤੋਂ ਪੈਦਾ ਹੋਣ ਵਾਲੇ ਜੀਵ, ਜਿਹਾ ਕਿ ਪੰਛੀ ਆਦਿ। |
| ਜੇਰਜ | — ਜੇਰ ਤੋਂ ਪੈਦਾ ਹੋਣ ਵਾਲੇ ਜੀਵ, ਜਿਹਾ ਕਿ ਮਨੁੱਖ ਅਤੇ ਦੁੱਧ ਦੇਣ ਵਾਲੇ ਪਸ਼ੂ ਆਦਿ। |
| ਸੇਤਜ | — ਮੁੜ੍ਹਕੇ ਤੋਂ ਪੈਦਾ ਹੋਣ ਵਾਲੇ ਜਿਹਾ ਕਿ ਜੂੰ ਆਦਿ। |
| ਉਤਭੁਜ | — ਧਰਤੀ ਤੋਂ ਉੱਗਣ ਵਾਲੇ ਬੂਟੇ, ਬਨਸਪਤੀ ਆਦਿ। |
| ਖਾਨਿ | — ਖਾਣੀਆਂ, ਉਤਪਤੀ ਦੇ ਸੋਮੇ |
| ਅਚੰਭਵ | — ਅਚੰਭਾ, ਤਮਾਸ਼ਾ |
| ਸੁਯੰਭਵ | — ਸੈਭੰ, ਸੁਤੇ ਪ੍ਰਕਾਸ਼ |
| ਉਬਾਰਿ | — ਬਚਾ ਕੇ |
| ਮਲੇਛ | — ਰਾਖਸ਼ ਬੁੱਧੀ ਵਾਲੇ |
| ਘਾਤਾ | — ਨਾਸ਼ |
| ਅਸਿਧੁਜ | — ਹੇ ਕਿਰਪਾਨ-ਧਾਰੀ ਪ੍ਰਭੂ |
| ਸੰਕਟ | — ਕਸ਼ਟ |
| ਅਰਿਸ਼ਟ | — ਕਸ਼ਟ, ਸੰਕਟ |
| ਨਿਹਰਿਹੋ | — ਦੇਖਦੇ ਹੋ |
| ਹਰਿਹੋ | — ਦੂਰ ਕਰ ਦੇਂਦੇ ਹੋ |
| ਛਾਹ | — ਪਰਛਾਵੇਂ ਨੂੰ |
| ਛ੍ਵੈ ਸਕੈ ਨ | — ਛੂਹ ਨਹੀਂ ਸਕਦਾ |
| ਸੰਭਾਰਾ | — ਸੰਭ੍ਹਾਲਿਆ |
| ਖੜਗ ਕੇਤ | — ਕਿਰਪਾਨ ਦੇ ਚਿੰਨ੍ਹ ਵਾਲਾ ਝੰਡਾ ਰੱਖਣ ਵਾਲਾ |
| ਠੌਰ | — ਥਾਵਾਂ |

### ਸਵੈਯਾ

ਪਾਂਇ — ਪੈਰ, ਚਰਨ
ਗਹੇ — ਪਕੜ ਲਏ
ਪੁਰਾਨ — ਹਿੰਦੂਆਂ ਦੇ ਧਰਮ ਗ੍ਰੰਥ ਜੋ ਗਿਣਤੀ ਵਿਚ 18 ਮੰਨੇ ਜਾਂਦੇ ਹਨ
ਕੁਰਾਨ — ਮੁਸਲਮਾਨਾਂ ਦਾ ਧਰਮ ਗ੍ਰੰਥ
ਸਿੰਮ੍ਰਿਤ — ਸਿਮਰਤੀਆਂ, ਹਿੰਦੂ ਮਤ ਦੀਆਂ ਧਰਮ ਪੁਸਤਕਾਂ, ਜੋ ਗਿਣਤੀ ਵਿਚ 27 ਹਨ।
ਸਾਸਤ੍ਰ — ਹਿੰਦੂ ਧਰਮ ਦੇ ਧਰਮ ਗ੍ਰੰਥ, ਜੋ ਗਿਣਤੀ ਵਿਚ ਛੇ ਹਨ।
ਬੇਦ — ਹਿੰਦੂ ਧਰਮ ਦੇ ਧਰਮ ਗ੍ਰੰਥ, ਜੋ ਗਿਣਤੀ ਵਿਚ ਚਾਰ ਹਨ।

### ਦੋਹਰਾ ॥

ਗਹਿਓ — ਪਕੜਿਆ ਹੈ
ਅਸ — ਹੈ

### ਰਾਮਕਲੀ, ਮਹਲਾ ੩, ਅਨੰਦੁ ॥

ਅਨੰਦੁ — ਪੂਰਨ ਖਿੜਾਉ
ਸਹਜ — ਅਡੋਲ ਅਵਸਥਾ
ਅੰਗੀਕਾਰੁ — ਪੱਖ, ਸਹਾਇਤਾ
ਘਨੇਰੇ — ਬੇਅੰਤ
ਕਲਾ — ਸੱਤਿਆ
ਪੰਚ ਦੂਤ — ਕਾਮਾਦਿਕ ਪੰਜ ਵੈਰੀ
ਕੰਟਕੁ — ਕੰਡਾ
ਅਨਹਦ — ਬਿਨਾਂ ਵਜਾਏ ਵੱਜਣ ਵਾਲੇ, ਇਕ ਰਸ, ਲਗਾਤਾਰ
ਵਿਸੂਰੇ — ਚਿੰਤਾ-ਝੋਰੇ
ਸੰਤਾਪ — ਕਲੇਸ਼
ਸਰਸੇ — ਸ-ਰਸ, ਹਰੇ, ਆਨੰਦ-ਭਰਪੂਰ
ਤੂਰੇ — ਵਾਜੇ

### ਮੁੰਦਾਵਣੀ, ਮਹਲਾ ੫ ॥

ਤਿੰਨਿ ਵਸਤੂ — ਤਿੰਨ ਚੀਜ਼ਾਂ (ਸਤ, ਸੰਤੋਖ ਅਤੇ ਵੀਚਾਰ)
ਅੰਮ੍ਰਿਤ — ਆਤਮਕ ਜੀਵਨ ਦੇਣ ਵਾਲਾ
ਅਧਾਰੋ — ਆਸਰਾ

ਭੁੰਚੈ — ਭੁੰਚਦਾ ਹੈ, ਖਾਂਦਾ ਹੈ
ਉਧਾਰੋ — ਪਾਰ-ਉਤਾਰਾ, ਵਿਕਾਰਾਂ ਤੋਂ ਬਚਾਉ
ਤਜੀ ਨਹ ਜਾਈ — ਤਿਆਗੀ ਨਹੀਂ ਜਾ ਸਕਦੀ
ਉਰਿ — ਹਿਰਦੇ ਵਿਚ
ਧਾਰੋ — ਟਿਕਾਉ
ਤਮ — ਹਨੇਰਾ
ਬ੍ਰਹਮ ਪਸਾਰੋ — ਪਰਮਾਤਮਾ ਦਾ ਖਿਲਾਰਾ, ਪਰਮਾਤਮਾ ਦੇ ਆਪੇ ਦਾ ਪ੍ਰਕਾਸ਼।

**ਸਲੋਕ, ਮਹਲਾ ੫॥**

ਮੈਨੋ — ਮੈਨੂੰ।
ਮਿਹਰਾਮਤਿ — ਆਪ ਹੀ।
ਮਿਹਰਾਮਤਿ — ਮਿਹਰ, ਦਇਆ।
ਥੀਵੈ — ਹੋ ਜਾਂਦਾ ਹੈ।
ਹਰਿਆ — ਆਤਮਕ ਜੀਵਨ ਨਾਲ ਹਰਾ-ਭਰਾ।

## (ੲ) ਸੋਹਿਲਾ ਸਾਹਿਬ

**ਸਿਲੇਬਸ :** ਸੋਹਿਲਾ ਸਾਹਿਬ ਦੀ ਸੰਪੂਰਨ ਬਾਣੀ ਕੰਠ ਕਰਨੀ ਹੈ।

**ਨੋਟ :** ਸੋਹਿਲਾ ਸਾਹਿਬ ਦੀ ਬਾਣੀ ਵਿਚੋਂ ਹੇਠ ਲਿਖੇ ਪ੍ਰਸ਼ਨ ਵਾਂਗ ਹੋਰ ਤੁਕਾਂ ਪੁੱਛੀਆਂ ਜਾਣਗੀਆਂ।

**ਪ੍ਰਸ਼ਨ 1. ਹੇਠ ਲਿਖੀ ਤੁਕ ਤੋਂ ਅਗਲੀ ਤੁਕ ਲਿਖੋ :**

**ਕੈਸੀ ਆਰਤੀ ਹੋਇ॥**

**ਉੱਤਰ :** ਭਵਖੰਡਨਾ, ਤੇਰੀ ਆਰਤੀ॥

**ਪ੍ਰਸ਼ਨ 2. ਹੇਠ ਲਿਖੀ ਤੁਕ ਤੋਂ ਅਗਲੀ ਤੁਕ ਲਿਖੋ :**

**ਕਰਿ ਸਾਧੂ ਅੰਜੁਲੀ, ਪੁਨੁ ਵਡਾ ਹੇ॥**

**ਉੱਤਰ :** ਕਰਿ ਡੰਡਉਤ, ਪੁਨੁ ਵਡਾ ਹੇ॥ ੧॥ ਰਹਾਉ॥

**ਪ੍ਰਸ਼ਨ 3. ਹੇਠ ਲਿਖੀ ਤੁਕ ਪੂਰੀ ਕਰੋ।**

**ਸੰਬਤਿ ਸਾਹਾ ਲਿਖਿਆ...**

**ਉੱਤਰ :** ਮਿਲਿ ਕਰਿ ਪਾਵਹੁ ਤੇਲੁ॥

**ਪ੍ਰਸ਼ਨ 4. ਹੇਠ ਲਿਖੀ ਤੁਕ ਪੂਰੀ ਕਰੋ :**
**ਘਰਿ ਘਰਿ ਏਹੋ ਪਾਹੁਚਾ...**

**ਉੱਤਰ :** ਸਦੜੇ ਨਿਤ ਪਵੰਨਿ॥

**ਨੋਟ :** **ਪ੍ਰੀਖਿਆ ਵਿਚ ਇਸ ਪ੍ਰਕਾਰ ਹੋਰ ਤੁਕਾਂ ਵੀ ਪੁੱਛੀਆਂ ਜਾਣਗੀਆਂ।**

## ਸੋਹਿਲਾ ਬਾਣੀ ਬਾਰੇ ਪ੍ਰਸ਼ਨ

**ਪ੍ਰਸ਼ਨ 1. ਸੋਹਿਲਾ ਬਾਣੀ ਨੂੰ ਪੜ੍ਹਨ ਲਈ ਕਿਹੜਾ ਸਮਾਂ ਨਿਯਤ ਕੀਤਾ ਗਿਆ ਹੈ?**

**ਉੱਤਰ :** ਰਾਤ ਨੂੰ ਸੌਣ ਲੱਗਿਆਂ।

## (ਸ) ਕੰਠ (ਯਾਦ) ਕਰਨ ਲਈ ਸ਼ਬਦ

ਹੇਠ ਲਿਖੇ ਸ਼ਬਦ ਕੰਠ ਕਰਨੇ ਹਨ। ਪ੍ਰੀਖਿਆ ਵਿਚ ਇਹਨਾਂ ਸ਼ਬਦਾਂ ਵਿਚੋਂ ਅਗਲੀਆਂ ਪਿਛਲੀਆਂ ਤੁਕਾਂ ਜਾਂ ਪੂਰਾ ਸ਼ਬਦ ਲਿਖਣ ਲਈ ਕਿਹਾ ਜਾ ਸਕਦਾ ਹੈ :

### (੧) ਟੋਡੀ, ਮਹਲਾ ੫॥ (੭੧੩)

ਸਤਿਗੁਰ, ਆਇਓ ਸਰਣਿ ਤੁਹਾਰੀ॥
ਮਿਲੈ ਸੂਖੁ ਨਾਮੁ ਹਰਿ ਸੋਭਾ ਚਿੰਤਾ ਲਾਹਿ ਹਮਾਰੀ॥ ੧॥ ਰਹਾਉ॥
ਅਵਰ ਨ ਸੂਝੈ ਦੂਜੀ ਠਾਹਰ, ਹਾਰਿ ਪਰਿਓ ਤਉ ਦੁਆਰੀ॥
ਲੇਖਾ ਛੋਡਿ, ਅਲੇਖੈ ਛੂਟਹ, ਹਮ ਨਿਰਗੁਨ ਲੇਹੁ ਉਬਾਰੀ॥ ੧॥
ਸਦ ਬਖਸਿੰਦੁ ਸਦਾ ਮਿਹਰਵਾਨਾ, ਸਭਨਾ ਦੇਇ ਅਧਾਰੀ॥
ਨਾਨਕ ਦਾਸ ਸੰਤ ਪਾਛੈ ਪਰਿਓ, ਰਾਖਿ ਲੇਹੁ ਇਹ ਬਾਰੀ॥ ੨॥ ੪॥ ੯॥

### (੨) ਧਨਾਸਰੀ, ਮਹਲਾ ੫॥ (੬੮੨)

ਅਉਖੀ ਘੜੀ ਨ ਦੇਖਣ ਦੇਈ, ਅਪਨਾ ਬਿਰਦੁ ਸਮਾਲੇ॥
ਹਾਥ ਦੇਇ ਰਾਖੈ ਅਪਨੇ ਕਉ, ਸਾਸਿ ਸਾਸਿ ਪ੍ਰਤਿਪਾਲੇ॥ ੧॥
ਪ੍ਰਭ ਸਿਉ ਲਾਗਿ ਰਹਿਓ ਮੇਰਾ ਚੀਤੁ॥
ਆਦਿ ਅੰਤਿ ਪ੍ਰਭੁ ਸਦਾ ਸਹਾਈ, ਧੰਨੁ ਹਮਾਰਾ ਮੀਤੁ॥ ਰਹਾਉ॥
ਮਨਿ ਬਿਲਾਸ ਭਏ ਸਾਹਿਬ ਕੇ, ਅਚਰਜ ਦੇਖਿ ਬਡਾਈ॥
ਹਰਿ ਸਿਮਰਿ ਸਿਮਰਿ ਆਨਦ ਕਰਿ ਨਾਨਕ,
ਪ੍ਰਭਿ ਪੂਰਨ ਪੈਜ ਰਖਾਈ॥ ੨॥ ੧੫॥

**(੩) ਪਉੜੀ॥ ਸੋਰਠਿ ਕੀ ਵਾਰ (੬੫੨)**

ਰੈਣਿ ਦਿਨਸੁ ਪਰਭਾਤਿ, ਤੂਹੈ ਹੀ ਗਾਵਣਾ॥
ਜੀਅ ਜੰਤ ਸਰਬਤ, ਨਾਉ ਤੇਰਾ ਧਿਆਵਣਾ॥
ਤੂ ਦਾਤਾ ਦਾਤਾਰੁ, ਤੇਰਾ ਦਿਤਾ ਖਾਵਣਾ॥
ਭਗਤ ਜਨਾ ਕੈ ਸੰਗਿ, ਪਾਪ ਗਵਾਵਣਾ॥
ਜਨ ਨਾਨਕ ਸਦ ਬਲਿਹਾਰੈ, ਬਲਿ ਬਲਿ ਜਾਵਣਾ॥੨੫॥

**(੪) ਕਾਨੜਾ, ਮਹਲਾ ੫॥ (੧੨੯੯)**

ਬਿਸਰਿ ਗਈ ਸਭ ਤਾਤਿ ਪਰਾਈ॥
ਜਬ ਤੇ ਸਾਧਸੰਗਤਿ ਮੋਹਿ ਪਾਈ॥੧॥ ਰਹਾਉ॥
ਨਾ ਕੋ ਬੈਰੀ ਨਹੀ ਬਿਗਾਨਾ, ਸਗਲ ਸੰਗਿ ਹਮ ਕਉ ਬਨਿ ਆਈ॥੧॥
ਜੋ ਪ੍ਰਭ ਕੀਨੋ ਸੋ ਭਲ ਮਾਨਿਓ, ਏਹ ਸੁਮਤਿ ਸਾਧੂ ਤੇ ਪਾਈ॥੨॥
ਸਭ ਮਹਿ ਰਵਿ ਰਹਿਆ ਪ੍ਰਭੁ ਏਕੈ, ਪੇਖਿ ਪੇਖਿ ਨਾਨਕ ਬਿਗਸਾਈ॥੩॥੮॥

**(੫) ਸੋਰਠਿ, ਮਹਲਾ ੫॥ (੬੨੯)**

ਹਰਿ ਮਨਿ ਤਨਿ ਵਸਿਆ ਸੋਈ॥ ਜੈ ਜੈ ਕਾਰੁ ਕਰੇ ਸਭੁ ਕੋਈ॥
ਗੁਰ ਪੂਰੇ ਕੀ ਵਡਿਆਈ॥ ਤਾ ਕੀ ਕੀਮਤਿ ਕਹੀ ਨ ਜਾਈ॥੧॥
ਹਉ ਕੁਰਬਾਨੁ ਜਾਈ ਤੇਰੇ ਨਾਵੈ॥
ਜਿਸ ਨੋ ਬਖਸਿ ਲੈਹਿ ਮੇਰੇ ਪਿਆਰੇ,
ਸੋ ਜਸੁ ਤੇਰਾ ਗਾਵੈ॥੧॥ ਰਹਾਉ॥
ਤੂੰ ਭਾਰੋ ਸੁਆਮੀ ਮੇਰਾ॥ ਸੰਤਾਂ ਭਰਵਾਸਾ ਤੇਰਾ॥
ਨਾਨਕ, ਪ੍ਰਭ ਸਰਣਾਈ॥ ਮੁਖਿ ਨਿੰਦਕ ਕੈ ਛਾਈ॥੨॥ ੨੨॥ ੮੬॥

**(੬) ਰਾਮਕਲੀ, ਮਹਲਾ ੩, ਅਨੰਦੁ (੯੨੦)**

ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ, ਗਾਵਹੁ ਸਚੀ ਬਾਣੀ॥
ਬਾਣੀ ਤ ਗਾਵਹੁ ਗੁਰੂ ਕੇਰੀ, ਬਾਣੀਆ ਸਿਰਿ ਬਾਣੀ॥
ਜਿਨ ਕਉ ਨਦਰਿ ਕਰਮੁ ਹੋਵੈ, ਹਿਰਦੈ ਤਿਨਾ ਸਮਾਣੀ॥
ਪੀਵਹੁ ਅੰਮ੍ਰਿਤੁ ਸਦਾ ਰਹਹੁ ਹਰਿ, ਰੰਗਿ ਜਪਿਹੁ ਸਾਰਿਗਪਾਣੀ॥
ਕਹੈ ਨਾਨਕੁ ਸਦਾ ਗਾਵਹੁ, ਏਹ ਸਚੀ ਬਾਣੀ॥੨੩॥

**(੭) ਵਡਹੰਸੁ, ਮਹਲਾ ੫॥ (੫੬੨)**

ਧਨੁ ਸੁ ਵੇਲਾ, ਜਿਤੁ ਦਰਸਨੁ ਕਰਣਾ॥
ਹਉ ਬਲਿਹਾਰੀ ਸਤਿਗੁਰ ਚਰਣਾ॥੧॥
ਜੀਅ ਕੇ ਦਾਤੇ ਪ੍ਰੀਤਮ ਪ੍ਰਭ ਮੇਰੇ॥
ਮਨੁ ਜੀਵੈ ਪ੍ਰਭ ਨਾਮੁ ਚਿਤੇਰੇ॥੧॥ ਰਹਾਉ॥
ਸਚੁ ਮੰਤ੍ਰੁ ਤੁਮਾਰਾ, ਅੰਮ੍ਰਿਤ ਬਾਣੀ॥
ਸੀਤਲ ਪੁਰਖ ਦ੍ਰਿਸਟਿ ਸੁਜਾਣੀ॥੨॥
ਸਚੁ ਹੁਕਮੁ ਤੁਮਾਰਾ, ਤਖਤਿ ਨਿਵਾਸੀ॥
ਆਇ ਨ ਜਾਵੈ ਮੇਰਾ ਪ੍ਰਭੁ ਅਬਿਨਾਸੀ॥੩॥
ਤੁਮ ਮਿਹਰਵਾਨ ਦਾਸ ਹਮ ਦੀਨਾ॥
ਨਾਨਕ, ਸਾਹਿਬੁ ਭਰਪੁਰਿ ਲੀਣਾ॥੪॥੨॥

**(੮) ਮ: ੪॥ ਗਉੜੀ ਕੀ ਵਾਰ (੩੦੫-੩੦੬)**

ਗੁਰ ਸਤਿਗੁਰ ਕਾ ਜੋ ਸਿਖੁ ਅਖਾਏ,
ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥
ਉਦਮੁ ਕਰੇ ਭਲਕੇ ਪਰਭਾਤੀ, ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ, ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ, ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥
ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ, ਸੋ ਗੁਰਸਿਖੁ ਗੁਰੂ ਮਨਿ ਭਾਵੈ॥
ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ, ਤਿਸੁ ਗੁਰਸਿਖ, ਗੁਰੂ ਉਪਦੇਸੁ ਸੁਣਾਵੈ॥
ਜਨੁ ਨਾਨਕੁ ਧੂੜਿ ਮੰਗੈ, ਤਿਸੁ ਗੁਰਸਿਖ ਕੀ,
ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥੨॥

**(੯) ਵਾਰ ੧੨, ਪਉੜੀ ਚੌਥੀ (ਭਾਈ ਗੁਰਦਾਸ ਜੀ)**

ਹਉ ਤਿਸੁ ਘੋਲਿ ਘੁਮਾਇਆ, ਗੁਰਮਤਿ ਰਿਦੈ ਗਰੀਬੀ ਆਵੈ॥
ਹਉ ਤਿਸੁ ਘੋਲਿ ਘੁਮਾਇਆ, ਪਰ ਨਾਰੀ ਦੇ ਨੇੜਿ ਨ ਜਾਵੈ॥
ਹਉ ਤਿਸੁ ਘੋਲਿ ਘੁਮਾਇਆ, ਪਰ ਦਰਬੈ ਨੋ ਹਥੁ ਨ ਲਾਵੈ॥
ਹਉ ਤਿਸੁ ਘੋਲਿ ਘੁਮਾਇਆ, ਪਰਨਿੰਦਾ ਸੁਣਿ ਆਪੁ ਹਟਾਵੈ॥
ਹਉ ਤਿਸੁ ਘੋਲਿ ਘੁਮਾਇਆ, ਸਤਿਗੁਰ ਦਾ ਉਪਦੇਸ ਕਮਾਵੈ॥
ਹਉ ਤਿਸੁ ਘੋਲਿ ਘੁਮਾਇਆ, ਥੋੜਾ ਸਵੈ ਥੋੜਾ ਹੀ ਖਾਵੈ॥
ਗੁਰਮੁਖਿ ਸੋਈ ਸਹਜਿ ਸਮਾਵੈ॥੪॥

### (੧੦) ਸੂਹੀ, ਮਹਲਾ ੫॥ (੭੪੯-੫੦)

ਜਿਸ ਕੇ ਸਿਰ ਊਪਰਿ ਤੂੰ ਸੁਆਮੀ, ਸੋ ਦੁਖੁ ਕੈਸਾ ਪਾਵੈ॥
ਬੋਲਿ ਨ ਜਾਣੈ ਮਾਇਆ ਮਦਿ ਮਾਤਾ, ਮਰਣਾ ਚੀਤਿ ਨ ਆਵੈ॥੧॥
ਮੇਰੇ ਰਾਮ ਰਾਇ, ਤੂੰ ਸੰਤਾ ਕਾ ਸੰਤ ਤੇਰੇ॥
ਤੇਰੇ ਸੇਵਕ ਕਉ ਭਉ ਕਿਛੁ ਨਾਹੀ, ਜਮੁ ਨਹੀ ਆਵੈ ਨੇਰੇ॥੧॥ ਰਹਾਉ॥
ਜੋ ਤੇਰੈ ਰੰਗਿ ਰਾਤੇ ਸੁਆਮੀ, ਤਿਨ੍ ਕਾ ਜਨਮ ਮਰਣ ਦੁਖੁ ਨਾਸਾ॥
ਤੇਰੀ ਬਖਸ ਨ ਮੇਟੈ ਕੋਈ, ਸਤਿਗੁਰ ਕਾ ਦਿਲਾਸਾ॥੨॥
ਨਾਮੁ ਧਿਆਇਨਿ, ਸੁਖ ਫਲ ਪਾਇਨਿ, ਆਠ ਪਹਰ ਆਰਾਧਹਿ॥
ਤੇਰੀ ਸਰਣਿ, ਤੇਰੈ ਭਰਵਾਸੈ, ਪੰਚ ਦੁਸਟ ਲੈ ਸਾਧਹਿ॥੩॥
ਗਿਆਨੁ ਧਿਆਨੁ ਕਿਛੁ ਕਰਮੁ ਨ ਜਾਣਾ, ਸਾਰ ਨ ਜਾਣਾ ਤੇਰੀ॥
ਸਭ ਤੇ ਵਡਾ ਸਤਿਗੁਰੁ ਨਾਨਕੁ, ਜਿਨਿ ਕਲ ਰਾਖੀ ਮੇਰੀ॥੪॥੧੦॥੫੭॥

### (੧੧) ਸਵਈਏ ਪਾਤਸ਼ਾਹੀ ੧੦

ਜਾਗਤ ਜੋਤਿ ਜਪੈ ਨਿਸਬਾਸੁਰ, ਏਕ ਬਿਨਾ ਮਨ ਨੈਕ ਨ ਆਨੈ॥
ਪੂਰਨ ਪ੍ਰੇਮ ਪ੍ਰਤੀਤ ਸਜੈ, ਬ੍ਰਤ ਗੋਰ ਮੜੀ ਮੱਟ ਭੂਲ ਨ ਮਾਨੈ॥
ਤੀਰਥ ਦਾਨ ਦਇਆ ਤਪ ਸੰਜਮ, ਏਕ ਬਿਨਾ ਨਹਿ ਏਕ ਪਛਾਨੈ॥
ਪੂਰਨ ਜੋਤ ਜਗੈ ਘਟ ਮੈ, ਤਬ ਖਾਲਸ ਤਾਹਿ ਨਖਾਲਸ ਜਾਨੈ॥

*(੩੩ ਸਵਈਏ, ਪਾਤਸ਼ਾਹੀ ੧੦)*



# 2. ਸਿੱਖ ਇਤਿਹਾਸ

## (ੳ) ਸੰਖੇਪ ਜੀਵਨ—ਦਸ ਗੁਰੂ ਸਾਹਿਬਾਨ

| ਨਾਮ | ਜਨਮ-ਤਰੀਕ | ਮਹਿਲ (ਸੁਪਤਨੀ) | ਸੰਤਾਨ | ਜੋਤੀ-ਜੋਤਿ ਸਮਾਉਣ ਦੀ ਤਰੀਕ |
|---|---|---|---|---|
| ਗੁਰੂ ਨਾਨਕ ਦੇਵ ਜੀ | 15 ਅਪ੍ਰੈਲ, ਸੰਨ 1469 | ਮਾਤਾ ਸੁਲੱਖਣੀ ਜੀ | ਸ੍ਰੀ ਚੰਦ ਜੀ ਲਖਮੀ ਚੰਦ ਜੀ | ਸਤੰਬਰ, ਸੰਨ 1539 |
| ਗੁਰੂ ਅੰਗਦ ਦੇਵ ਜੀ | 31 ਮਾਰਚ, ਸੰਨ 1504 | ਮਾਤਾ ਖੀਵੀ ਜੀ | ਦਾਤੂ ਜੀ, ਦਾਸੂ ਜੀ, ਬੀਬੀ ਅਮਰੋ ਜੀ, ਬੀਬੀ ਅਨੋਖੀ ਜੀ | 29 ਮਾਰਚ, ਸੰਨ 1552 |
| ਗੁਰੂ ਅਮਰਦਾਸ ਜੀ | 5 ਮਈ, ਸੰਨ 1479 | ਮਾਤਾ ਰਾਮ ਕੌਰ ਜੀ | ਮੋਹਨ ਜੀ, ਮੋਹਰੀ ਜੀ, ਬੀਬੀ ਦਾਨੀ ਜੀ, ਬੀਬੀ ਭਾਨੀ ਜੀ | 1 ਸਤੰਬਰ, ਸੰਨ 1574 |
| ਗੁਰੂ ਰਾਮਦਾਸ ਜੀ | 24 ਸਤੰਬਰ, ਸੰਨ 1534 | ਮਾਤਾ ਭਾਨੀ ਜੀ | ਪ੍ਰਿਥੀ ਚੰਦ ਜੀ, ਮਹਾਂਦੇਵ ਜੀ, (ਗੁਰੂ) ਅਰਜਨ ਦੇਵ ਜੀ | 1 ਸਤੰਬਰ, ਸੰਨ 1581 |
| ਗੁਰੂ ਅਰਜਨ ਦੇਵ ਜੀ | 15 ਅਪ੍ਰੈਲ, ਸੰਨ 1563 | ਮਾਤਾ ਗੰਗਾ ਜੀ | (ਗੁਰੂ) ਹਰਿਗੋਬਿੰਦ ਜੀ | 30 ਮਈ, ਸੰਨ 1606 |
| ਗੁਰੂ ਹਰਿਗੋਬਿੰਦ ਜੀ | 19 ਜੂਨ, ਸੰਨ 1595 | ਮਾਤਾ ਨਾਨਕੀ ਜੀ | ਗੁਰਦਿੱਤਾ ਜੀ, ਸੂਰਜ ਮੱਲ ਜੀ, ਅਣੀ ਰਾਇ ਜੀ, ਅਟੱਲ ਰਾਇ ਜੀ, (ਗੁਰੂ) ਤੇਗ ਬਹਾਦਰ ਜੀ, ਬੀਬੀ ਵੀਰੋ ਜੀ | 3 ਮਾਰਚ, ਸੰਨ 1644 |
| ਗੁਰੂ ਹਰਿਰਾਇ ਜੀ | 16 ਜਨਵਰੀ, ਸੰਨ 1630 | ਮਾਤਾ ਕ੍ਰਿਸ਼ਨ ਕੌਰ ਜੀ | ਰਾਮਰਾਇ ਜੀ (ਗੁਰੂ) ਹਰਿਕ੍ਰਿਸ਼ਨ ਜੀ | 6 ਅਕਤੂਬਰ, ਸੰਨ 1661 |
| ਗੁਰੂ ਹਰਿਕ੍ਰਿਸ਼ਨ ਜੀ | 7 ਜੁਲਾਈ, ਸੰਨ 1656 | - | - | 30 ਮਾਰਚ, ਸੰਨ 1664 |
| ਗੁਰੂ ਤੇਗ ਬਹਾਦਰ ਜੀ | 1 ਅਪ੍ਰੈਲ ਸੰਨ 1621 | ਮਾਤਾ ਗੁਜਰੀ ਜੀ | (ਗੁਰੂ) ਗੋਬਿੰਦ ਸਿੰਘ ਜੀ | 11 ਨਵੰਬਰ, ਸੰਨ 1675 |
| ਗੁਰੂ ਗੋਬਿੰਦ ਸਿੰਘ ਜੀ | 22 ਦਸੰਬਰ ਸੰਨ 1666 | ਮਾਤਾ ਸੁੰਦਰ ਕੌਰ ਜੀ ਮਾਤਾ ਸਾਹਿਬ ਕੌਰ ਜੀ | ਬਾਬਾ ਅਜੀਤ ਸਿੰਘ ਬਾਬਾ ਜੁਝਾਰ ਸਿੰਘ ਬਾਬਾ ਜ਼ੋਰਾਵਰ ਸਿੰਘ ਬਾਬਾ ਫ਼ਤਹਿ ਸਿੰਘ | 7 ਅਕਤੂਬਰ, ਸੰਨ 1708 |

# ਸੰਖੇਪ ਇਤਿਹਾਸ ਦਸ ਗੁਰੂ ਸਾਹਿਬਾਨ

## ਗੁਰੂ ਨਾਨਕ ਦੇਵ ਜੀ

**ਪ੍ਰਸ਼ਨ 1. ਭਾਈ ਭਗੀਰਥ ਕਿਥੋਂ ਦਾ ਰਹਿਣ ਵਾਲਾ ਸੀ?**
ਉੱਤਰ : ਮੈਲਸੀਹਾਂ ਦਾ।

**ਪ੍ਰਸ਼ਨ 2. ਭਾਈ ਭਗੀਰਥ ਨੇ ਸਿੱਖੀ ਦੀ ਦਾਤ ਕਿਸ ਪਾਸੋਂ ਪ੍ਰਾਪਤ ਕੀਤੀ?**
ਉੱਤਰ : ਗੁਰੂ ਨਾਨਕ ਦੇਵ ਜੀ ਪਾਸੋਂ।

**ਪ੍ਰਸ਼ਨ 3. ਭਾਈ ਭਗੀਰਥ ਰਾਹੀਂ ਕੌਣ ਗੁਰੂ ਜੀ ਦਾ ਸਿੱਖ ਬਣਿਆ?**
ਉੱਤਰ : ਭਾਈ ਮਨਸੁਖ।

**ਪ੍ਰਸ਼ਨ 4. ਗੁਰੂ ਜੀ ਨੇ 1507 ਈ: ਵਿਚ ਕਿਹੜੀ ਨਦੀ ਵਿਚ ਚੁੱਭੀ ਮਾਰੀ?**
ਉੱਤਰ : ਵੇਈਂ ਨਦੀ ਵਿਚ।

**ਪ੍ਰਸ਼ਨ 5. ਵੇਈਂ ਨਦੀ ਵਿਚੋਂ ਬਾਹਰ ਆ ਕੇ ਗੁਰੂ ਜੀ ਨੇ ਕਿਹੜਾ ਨਾਹਰਾ ਲਾਇਆ?**
ਉੱਤਰ : ਨਾ ਕੋਈ ਹਿੰਦੂ ਨਾ ਮੁਸਲਮਾਨ।

**ਪ੍ਰਸ਼ਨ 6. ਗੁਰੂ ਜੀ ਨੇ ਕਿਸ ਨੂੰ ਨਾਲ ਲੈ ਕੇ ਪਹਿਲੀ ਉਦਾਸੀ ਅਰੰਭੀ?**
ਉੱਤਰ : ਭਾਈ ਮਰਦਾਨੇ ਨੂੰ।

**ਪ੍ਰਸ਼ਨ 7. ਗੁਰੂ ਜੀ ਨੇ ਪਹਿਲੀ ਉਦਾਸੀ ਕਿਧਰ ਵੱਲ ਅਰੰਭ ਕੀਤੀ?**
ਉੱਤਰ : ਹਿੰਦੂ ਤੀਰਥਾਂ ਵੱਲ।

**ਪ੍ਰਸ਼ਨ 8. ਗੁਰੂ ਜੀ ਨੇ ਕਿੰਨੇ ਸਾਲ ਪ੍ਰਚਾਰਕ ਦੌਰੇ ਕਰਕੇ ਸਿੱਖ ਧਰਮ ਦਾ ਪ੍ਰਚਾਰ ਕੀਤਾ?**
ਉੱਤਰ : 12 ਸਾਲ।

**ਪ੍ਰਸ਼ਨ 9. ਗੁਰੂ ਜੀ ਦੇ ਤਿੰਨ ਸੁਨਹਿਰੀ ਉਪਦੇਸ਼ ਕੀ ਹਨ?**
ਉੱਤਰ : (1) ਨਾਮ ਜਪਣਾ, (2) ਕਿਰਤ ਕਰਨੀ (3) ਵੰਡ ਛਕਣਾ।

**ਪ੍ਰਸ਼ਨ 10. ਬਾਬਾ ਲਹਿਣਾ ਜੀ ਗੁਰੂ ਨਾਨਕ ਦੇਵ ਜੀ ਨੂੰ ਕਿੱਥੇ ਮਿਲੇ?**
ਉੱਤਰ : ਕਰਤਾਰਪੁਰ ਵਿਖੇ।

**ਪ੍ਰਸ਼ਨ 11. ਹਿੰਦੂ ਮਤ ਦੇ ਕਰਮ-ਕਾਂਡਾਂ ਉੱਪਰ ਗੁਰੂ ਨਾਨਕ ਦੇਵ ਜੀ ਦੀ ਪਹਿਲੀ ਚੋਟ ਕਿਹੜੀ ਸੀ?**
ਉੱਤਰ : ਜਨੇਊ ਪਾਉਣ ਤੋਂ ਇਨਕਾਰ ਕਰਨਾ।

**ਪ੍ਰਸ਼ਨ 12. ਗੁਰੂ ਨਾਨਕ ਦੇਵ ਜੀ ਨੂੰ ਜਨੇਊ ਪਾਉਣ ਲਈ ਕਹਿਣ ਵਾਲੇ ਪੰਡਤ ਦਾ ਕੀ ਨਾਮ ਸੀ?**

**ਉੱਤਰ** : ਪੰਡਤ ਹਰਦਿਆਲ।

**ਪ੍ਰਸ਼ਨ 13. ਗੁਰੂ ਜੀ ਨੇ ਕਿਹੜੇ ਜੀਵਨ ਵਾਸਤੇ ਕਿਹੜੇ ਜਨੇਊ ਦੀ ਮੰਗ ਕੀਤੀ?**

**ਉੱਤਰ** : ਗੁਰੂ ਜੀ ਨੇ ਆਤਮਿਕ ਜੀਵਨ ਵਾਸਤੇ ਆਤਮਿਕ ਜਨੇਊ ਦੀ ਮੰਗ ਕੀਤੀ।

**ਪ੍ਰਸ਼ਨ 14. ਗੁਰੂ ਜੀ ਅਨੁਸਾਰ ਆਤਮਿਕ ਜਨੇਊ ਕਿਹੜਾ ਹੈ? ਗੁਰਬਾਣੀ ਦੀ ਤੁਕ ਲਿਖੋ :**

**ਉੱਤਰ** : ਦਇਆ, ਕਪਾਹ, ਸੰਤੋਖੁ ਸੂਤ, ਜਤੁ ਗੰਢੀ ਸਤੁ ਵਟੁ॥
ਏਹੁ ਜਨੇਊ ਜੀਅ ਕਾ ਹਈ ਤਾਂ ਪਾਂਡੇ ਘਤੁ॥

**ਪ੍ਰਸ਼ਨ 15. ਗੁਰੂ ਜੀ ਦੇ ਜਨੇਊ ਨਾ ਪਾਉਣ ਤੋਂ ਕੀ ਭਾਵ ਸੀ?**

**ਉੱਤਰ** : ਗੁਰੂ ਜੀ ਨੇ ਜਨੇਊ ਨਾ ਪਾ ਕੇ ਦੱਸ ਦਿੱਤਾ ਕਿ ਮੇਰਾ ਧਰਮ ਹਿੰਦੂ ਨਹੀਂ ਹੈ।

**ਪ੍ਰਸ਼ਨ 16. ਗੁਰੂ ਜੀ ਅਨੁਸਾਰ ਉੱਚੀ ਜਾਤੀ ਵਾਲਾ ਕੌਣ ਹੈ?**

**ਉੱਤਰ** : ਗੁਰੂ ਜੀ ਅਨੁਸਾਰ ਉੱਚੀ ਜਾਤ ਵਾਲਾ ਉਹ ਹੈ ਜੋ ਉੱਚੇ ਤੇ ਨੇਕ ਕੰਮ ਕਰੇ।

**ਪ੍ਰਸ਼ਨ 17. ਗੁਰੂ ਜੀ ਅਨੁਸਾਰ ਨੀਵਾਂ ਤੇ ਨੀਚ ਕੌਣ ਹੈ?**

**ਉੱਤਰ** : ਨੀਵਾਂ ਤੇ ਨੀਚ ਉਹ ਹੈ ਜੋ ਨੀਵੇਂ ਤੇ ਮੰਦੇ ਕੰਮ ਕਰੇ।

**ਪ੍ਰਸ਼ਨ 18. ਜਦੋਂ ਕਾਜ਼ੀ ਨੇ ਗੁਰੂ ਜੀ ਦੇ ਨਮਾਜ਼ ਨਾ ਪੜ੍ਹਨ ਸੰਬੰਧੀ, ਨਵਾਬ ਅੱਗੇ ਗਿਲਾ ਕੀਤਾ ਤਾਂ ਗੁਰੂ ਜੀ ਨੇ ਕੀ ਕਿਹਾ?**

**ਉੱਤਰ** : ਗੁਰੂ ਜੀ ਨੇ ਕਿਹਾ ਕਿ ਮੈਂ ਨਮਾਜ਼ ਕਿਸ ਦੇ ਨਾਲ ਪੜ੍ਹਦਾ, ਕਾਜ਼ੀ ਸਾਹਿਬ ਦਾ ਆਪਣਾ ਮਨ ਤਾਂ ਨਮਾਜ਼ ਵਿਚ ਹੈ ਹੀ ਨਹੀਂ ਸੀ।

**ਪ੍ਰਸ਼ਨ 19. ਸੁਲਤਾਨਪੁਰ ਦੀ ਮਸਜਿਦ ਵਿਚ ਨਮਾਜ਼ ਪੜ੍ਹਦਿਆਂ ਕਾਜ਼ੀ ਦਾ ਮਨ ਕਿੱਥੇ ਸੀ?**

**ਉੱਤਰ** : ਕਾਜ਼ੀ ਦਾ ਮਨ ਘਰ ਪੁੱਜਾ ਹੋਇਆ ਸੀ ਕਿ ਕਿਧਰੇ ਨਵਾਂ ਜੰਮਿਆ ਵਛੇਰਾ, ਵਿਹੜੇ ਵਿਚਲੀ ਖੂਹੀ ਵਿਚ ਨਾ ਡਿੱਗ ਪਵੇ।

**ਪ੍ਰਸ਼ਨ 20. ਸੱਚੀ ਭਗਤੀ ਕਿਸ ਨੂੰ ਕਹਿੰਦੇ ਹਨ?**

**ਉੱਤਰ** : ਸੱਚੀ ਭਗਤੀ ਤਾਂ ਹੀ ਸਮਝੀ ਜਾ ਸਕਦੀ ਹੈ ਜੇ ਮਨ ਰੱਬ ਨਾਲ ਜੁੜਿਆ ਹੋਵੇ।

**ਪ੍ਰਸ਼ਨ 21. ਕਿਸਨੂੰ ਸੱਚੀ ਭਗਤੀ ਨਹੀਂ ਕਿਹਾ ਜਾ ਸਕਦਾ?**

**ਉੱਤਰ** : ਜੇ ਮੂੰਹੋਂ ਅਸੀਂ ਪਾਠ ਕਰਕੇ ਲੋਕਾਂ ਨੂੰ ਵਿਖਾ ਰਹੇ ਹਾਂ ਤੇ ਅੰਦਰੋਂ ਮਨ ਪਾਠ ਵਿਚ ਨਹੀਂ ਤਾਂ ਇਹ ਪ੍ਰਭੂ ਦੀ ਸੱਚੀ ਭਗਤੀ ਨਹੀਂ ਹੈ।

**ਪ੍ਰਸ਼ਨ 22. ਗੁਰੂ ਜੀ ਨੇ ਸੱਚੀ ਆਰਤੀ ਦਾ ਉਪਦੇਸ਼ ਕਿਸ ਸਥਾਨ 'ਤੇ ਦਿੱਤਾ?**

**ਉੱਤਰ** : ਜਗਨਨਾਥ ਪੁਰੀ ਵਿਖੇ।

**ਪ੍ਰਸ਼ਨ 23. ਸਿੱਖ ਦੀ ਕਮਾਈ ਦੇ ਦਸਵੇਂ ਹਿੱਸੇ ਨੂੰ ਜੋ ਧਰਮ ਹਿਤ ਖਰਚ ਕੀਤਾ ਜਾਂਦਾ ਹੈ, ਕੀ ਕਹਿੰਦੇ ਹਨ?**

**ਉੱਤਰ** : ਦਸਵੰਧ।

**ਪ੍ਰਸ਼ਨ 24. ਮਲਕ ਭਾਗੋ ਹਰ ਸਾਲ ਗਰੀਬਾਂ, ਸੰਤਾਂ ਸਾਧਾਂ ਨੂੰ ਭੋਜਨ ਕਿਉਂ ਛਕਾਉਂਦਾ ਸੀ?**

**ਉੱਤਰ** : ਲੋਕਾਂ ਦੀਆਂ ਨਜ਼ਰਾਂ ਵਿਚ ਧਰਮੀ ਬਣਨ ਵਾਸਤੇ।

**ਪ੍ਰਸ਼ਨ 25. ਮਲਕ ਭਾਗੋ ਨੇ ਜਦੋਂ ਗੁਰੂ ਜੀ ਤੋਂ ਪੁੱਛਿਆ ਕਿ ਤੁਸੀਂ ਮੇਰੇ ਬ੍ਰਹਮ ਭੋਜ ਵਿਚ ਸ਼ਾਮਲ ਕਿਉਂ ਨਹੀਂ ਸੀ ਹੁੰਦੇ ਤਾਂ ਗੁਰੂ ਸਾਹਿਬ ਨੇ ਕੀ ਜੁਆਬ ਦਿੱਤਾ?**

**ਉੱਤਰ** : ਗੁਰੂ ਜੀ ਨੇ ਕਿਹਾ ਕਿ ਤੇਰੀ ਕਮਾਈ ਧਰਮ ਦੀ ਨਹੀਂ। ਤੂੰ ਲੋਕਾਂ ਤੇ ਜ਼ੁਲਮ ਕਰਦਾ ਹੈਂ। ਰਿਸ਼ਵਤ ਲੈ ਕੇ ਗਰੀਬਾਂ ਦਾ ਖ਼ੂਨ ਚੂਸਦਾ ਹੈਂ। ਤੇਰੀਆਂ ਪੂੜੀਆਂ ਗਰੀਬਾਂ ਦੇ ਖ਼ੂਨ ਨਾਲ ਬਣੀਆਂ ਹਨ। ਇਸ ਲਈ ਮੈਨੂੰ ਤੇਰੇ ਭੋਜਨ ਨਾਲੋਂ ਲਾਲੋ ਦੀ ਸੁੱਕੀ ਰੋਟੀ ਵਧੇਰੇ ਸੁਆਦ ਲਗਦੀ ਹੈ।

**ਪ੍ਰਸ਼ਨ 26. ਮਲਕ ਭਾਗੋ ਨੂੰ ਭਰੀ ਸਭਾ ਵਿਚ ਸਭ ਕੁਝ ਸਾਫ਼-ਸਾਫ਼ ਕਹਿਣ ਤੋਂ ਸਾਨੂੰ ਕਿਹੜੀ ਪ੍ਰੇਰਨਾ ਮਿਲਦੀ ਹੈ?**

**ਉੱਤਰ** : ਦਲੇਰ ਬਣਨ ਦੀ।

**ਪ੍ਰਸ਼ਨ 27. ਗੁਰੂ ਜੀ ਨੇ ਕਿਸ ਨੂੰ ਸੱਚੀ ਕਮਾਈ ਕਿਹਾ ਹੈ?**

**ਉੱਤਰ** : ਜੋ ਹੱਕ ਦੀ ਹੋਵੇ, ਜਿਸ ਵਿਚ ਕਿਸੇ ਦਾ ਹੱਕ ਨਾ ਮਾਰਿਆ ਜਾਵੇ।

**ਪ੍ਰਸ਼ਨ 28. ਤੁਲੰਭਾ ਪਿੰਡ, ਪਾਕਿਸਤਾਨ ਦੇ ਕਿਸ ਜ਼ਿਲ੍ਹੇ ਵਿਚ ਹੈ?**

**ਉੱਤਰ** : ਮੁਲਤਾਨ ਜ਼ਿਲ੍ਹੇ ਵਿਚ।

**ਪ੍ਰਸ਼ਨ 29. ਗੁਰੂ ਜੀ ਨੇ ਸੱਜਣ ਠੱਗ ਨੂੰ ਸਮਝਾਉਣ ਲਈ ਜਿਹੜਾ ਸ਼ਬਦ ਉਚਾਰਿਆ ਉਸਦੀ ਪਹਿਲੀ ਤੁਕ ਦੱਸੋ।**

**ਉੱਤਰ** : ਉਜਲੁ ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ॥

**ਪ੍ਰਸ਼ਨ 30. ਉਪਰੋਕਤ (ਤੁਕ) ਸ਼ਬਦ ਕਿਹੜੇ ਰਾਗ ਵਿਚ ਦਰਜ ਹੈ?**

ਉੱਤਰ : ਸੂਹੀ ਰਾਗ ਵਿਚ।

**ਪ੍ਰਸ਼ਨ 31. ਜਦੋਂ ਸੱਜਣ ਠੱਗ ਨੇ ਗੁਰੂ ਜੀ ਨੂੰ ਆਪਣਾ ਨਾਮ ਦੱਸਿਆ ਤਾਂ ਗੁਰੂ ਜੀ ਨੇ ਉਸਨੂੰ ਕੀ ਕਿਹਾ?**

ਉੱਤਰ : ਗੁਰੂ ਜੀ ਨੇ ਉਸਨੂੰ ਕਿਹਾ ਕਿ "ਤੇਰਾ ਨਾਮ ਤਾਂ ਬੜਾ ਸੁਹਣਾ ਹੈ, ਪਰ ਕੀ ਤੂੰ ਕੰਮ ਵੀ ਸੱਜਣਾਂ ਵਾਲੇ ਕਰਦਾ ਹੈ?"

**ਪ੍ਰਸ਼ਨ 32. 'ਸੱਜਣ ਠੱਗ' ਵਾਲੀ ਸਾਖੀ ਤੋਂ ਕੀ ਸਿੱਖਿਆ ਮਿਲਦੀ ਹੈ?**

ਉੱਤਰ : ਇਸ ਸਾਖੀ ਤੋਂ ਸਿੱਖਿਆ ਮਿਲਦੀ ਹੈ ਕਿ ਅੱਜਕੱਲ੍ਹ ਵੀ ਸੱਜਣ ਵਾਂਗ ਕੁਝ ਪਖੰਡੀ ਸੰਤ ਸਾਧ ਫਿਰ ਰਹੇ ਹਨ, ਜਿਹੜੇ ਬਾਹਰੋਂ ਸੰਤ ਹਨ ਤੇ ਅੰਦਰੋਂ ਠੱਗ। ਗੁਰਬਾਣੀ ਦੇ ਗ਼ਲਤ ਤੇ ਆਪਣੇ ਮਤਲਬ ਦੇ ਅਰਥ ਕਰ ਰਹੇ ਹਨ। ਅਸੀਂ ਇਨ੍ਹਾਂ ਭੇਖੀ ਠੱਗਾਂ ਨੂੰ ਨਹੀਂ ਮੰਨਣਾ, ਕੇਵਲ ਗੁਰਬਾਣੀ ਦੀ ਗੱਲ ਹੀ ਮੰਨਣੀ ਹੈ।

**ਪ੍ਰਸ਼ਨ 33. ਗੁਰੂ ਜੀ ਨੇ ਵੈਸ਼ਨੋ ਸਾਧ ਨੂੰ ਕੀ ਸਮਝਾਇਆ?**

ਉੱਤਰ : ਗੁਰੂ ਜੀ ਨੇ ਉਸਨੂੰ ਕਿਹਾ ਕਿ, "ਭਾਈ ਮਰਦਾਨਾ ਵੀ ਤੇਰੇ ਵਰਗਾ ਮਨੁੱਖ ਹੈ। ਤੂੰ ਆਪਣੇ ਅੰਦਰ ਝਾਤੀ ਮਾਰ ਕੇ ਵੇਖ, ਕਿੰਨੇ ਔਗੁਣ ਭਰੇ ਪਏ ਹਨ। ਤੇਰੇ ਹਿਰਦੇ ਵਿਚ ਦਇਆ ਨਹੀਂ, ਕ੍ਰੋਧ ਹੈ। ਪਿਆਰ ਨਹੀਂ, ਨਫ਼ਰਤ ਹੈ। ਸਰਬੱਤ ਦਾ ਭਲਾ ਨਹੀਂ, ਪਰਾਈ ਨਿੰਦਾ ਹੈ।"

**ਪ੍ਰਸ਼ਨ 34. ਮਨ ਕਿਸ ਤਰ੍ਹਾਂ ਸੁੱਚਾ ਨਹੀਂ ਹੁੰਦਾ ਤੇ ਕਿਸ ਤਰ੍ਹਾਂ ਸੁੱਚਾ ਹੁੰਦਾ ਹੈ?**

ਉੱਤਰ : ਮਨ ਤੀਰਥਾਂ 'ਤੇ ਇਸ਼ਨਾਨ ਕਰਨ ਨਾਲ ਸੁੱਚਾ ਨਹੀਂ ਹੁੰਦਾ ਸਗੋਂ ਪਰਮਾਤਮਾ ਦੀ ਸਿਫ਼ਤ ਸਲਾਹ ਨਾਲ ਸੁੱਚਾ ਹੁੰਦਾ ਹੈ।

**ਪ੍ਰਸ਼ਨ 35. ਖਾਣੇ ਦੁਆਲੇ 'ਸੱਚੀ ਲਕੀਰ' ਕੱਢਣਾ ਕੀ ਹੈ?**

ਉੱਤਰ : ਸੱਚਾ ਆਚਰਨ ਬਣਾਉਣਾ ਹੀ ਸੱਚੀ ਲਕੀਰ ਕੱਢਣਾ ਹੈ।

**ਪ੍ਰਸ਼ਨ 36. ਵੈਸ਼ਨੋ ਸਾਧ ਵਾਲੀ ਸਾਖੀ ਤੋਂ ਸਾਨੂੰ ਕੀ ਸਿੱਖਿਆ ਮਿਲਦੀ ਹੈ?**

ਉੱਤਰ : ਇਸ ਸਾਖੀ ਤੋਂ ਇਹ ਸਿੱਖਿਆ ਮਿਲਦੀ ਹੈ ਕਿ ਬਾਹਰਲੀ ਸੁੱਚ ਰੱਖਣ ਨਾਲ ਰੱਬ ਦੀ ਪ੍ਰਾਪਤੀ ਨਹੀਂ ਹੁੰਦੀ। ਪਰਮਾਤਮਾ ਤਾਂ ਮਿਲਦਾ ਹੈ ਜੇ ਮਨ ਪਵਿੱਤਰ ਹੋਵੇ।

**ਪ੍ਰਸ਼ਨ 37. ਕਲਜੁਗ ਪੰਡਾ, ਲੋਕਾਂ ਨੂੰ ਠੱਗਣ ਲਈ ਕੀ-ਕੀ ਪਖੰਡ ਕਰਦਾ ਸੀ?**

ਉੱਤਰ : ਕਲਜੁਗ ਪੰਡਾ ਸਮਾਧੀ ਲਾ ਕੇ ਬੈਠ ਜਾਂਦਾ। ਆਪਣੇ ਅੱਗੇ ਇਕ ਗੜਵਾ ਰੱਖਦਾ, ਜਿਸ ਵਿਚ ਲੋਕ ਪੈਸੇ ਪਾਉਂਦੇ। ਕਦੀ ਅੱਖਾਂ ਬੰਦ

ਕਰ ਲੈਂਦਾ ਤੇ ਕਦੀ ਖੋਲ੍ਹ ਲੈਂਦਾ। ਕਦੇ ਕਹਿੰਦਾ ਕਿ ਮੈਨੂੰ ਸਵਰਗ ਵਿਚ ਭਗਵਾਨ ਦੇ ਦਰਸ਼ਨ ਹੋ ਰਹੇ ਹਨ। ਕਦੀ ਬ੍ਰਹਮਪੁਰੀ ਦੀਆਂ ਗੱਲਾਂ ਕਰਦਾ ਤੇ ਕਦੇ ਵਿਸ਼ਨੂੰਪੁਰੀ ਦੀਆਂ।

**ਪ੍ਰਸ਼ਨ 38. ਕਲਜੁਗ ਪੰਡਾ ਲੋਕਾਂ ਨੂੰ ਕੀ ਕਰਨ ਲਈ ਕਹਿੰਦਾ?**

**ਉੱਤਰ** : ਕਲਜੁਗ ਪੰਡਾਂ ਲੋਕਾਂ ਨੂੰ ਕਹਿੰਦਾ, "ਤੁਸੀਂ ਵੀ ਅੱਖਾਂ ਬੰਦ ਕਰਕੇ ਸਵਰਗ ਦਾ ਧਿਆਨ ਧਰੋ। ਤੁਹਾਨੂੰ ਵੀ ਮੈਂ ਦਰਸ਼ਨ ਕਰਾਉਂਦਾ ਹਾਂ।"

**ਪ੍ਰਸ਼ਨ 39. ਗੁਰੂ ਨਾਨਕ ਦੇਵ ਜੀ ਨੇ ਕਲਜੁਗ ਪੰਡੇ ਦਾ ਪਖੰਡ ਦੇਖ ਕੇ ਭਾਈ ਮਰਦਾਨੇ ਨੂੰ ਕੀ ਕਰਨ ਲਈ ਕਿਹਾ?**

**ਉੱਤਰ** : ਗੁਰੂ ਜੀ ਨੇ ਭਾਈ ਮਰਦਾਨੇ ਨੂੰ ਪੰਡੇ ਦਾ ਗੜਵਾ ਚੁੱਕ ਕੇ ਝਾੜੀਆਂ ਪਿੱਛੇ ਲੁਕਾਉਣ ਲਈ ਕਿਹਾ।

**ਪ੍ਰਸ਼ਨ 40. ਆਪਣਾ ਗੜਵਾ ਗੁੰਮ ਦੇਖ ਕੇ ਜਦੋਂ ਪੰਡਾ ਕ੍ਰੋਧਿਤ ਹੋਇਆ ਤਾਂ ਗੁਰੂ ਜੀ ਨੇ ਉਸਨੂੰ ਕੀ ਕਿਹਾ?**

**ਉੱਤਰ** : ਗੁਰੂ ਜੀ ਨੇ ਕਿਹਾ, "ਪੰਡਿਤ ਜੀ! ਤੁਹਾਨੂੰ ਤਾਂ ਤਿੰਨਾਂ ਲੋਕਾਂ ਦੇ ਦਰਸ਼ਨ ਹੋ ਰਹੇ ਹਨ। ਤੁਸੀਂ ਆਪ ਹੀ ਨਜ਼ਰ ਮਾਰੋ ਸ਼ਾਇਦ ਤੁਹਾਡਾ ਗੜਵਾ ਵੀ ਕਿਤੇ ਨਜ਼ਰ ਆ ਜਾਵੇ।"

**ਪ੍ਰਸ਼ਨ 41. "ਕਲਜੁਗ ਪੰਡੇ ਵਾਲੀ" ਸਾਖੀ ਤੋਂ ਸਾਨੂੰ ਕੀ ਸਿੱਖਿਆ ਮਿਲਦੀ ਹੈ?**

**ਉੱਤਰ** : ਸਾਨੂੰ ਗੁਰਬਾਣੀ ਅਨੁਸਾਰ ਸਾਰੇ ਕੰਮ ਕਰਨੇ ਚਾਹੀਦੇ ਹਨ। ਜੋ ਪਖੰਡੀ ਸਾਧ, ਕਲਜੁਗ ਪਾਂਡੇ ਵਾਂਗ ਸਮਾਧੀਆਂ ਲਾ ਕੇ ਪਖੰਡ ਕਰਦੇ ਹਨ, ਉਨ੍ਹਾਂ ਤੋਂ ਬਚ ਕੇ ਰਹਿਣਾ ਚਾਹੀਦਾ ਹੈ।

## ਗੁਰੂ ਅੰਗਦ ਦੇਵ ਜੀ

**ਪ੍ਰਸ਼ਨ 1. ਗੁਰੂ ਨਾਨਕ ਦੇਵ ਜੀ ਕੋਲ ਜਾ ਕੇ ਭਾਈ ਲਹਿਣਾ ਜੀ ਨੂੰ ਕੀ ਅਹਿਸਾਸ ਹੋਇਆ?**

**ਉੱਤਰ** : ਮਨ ਦੀ ਸ਼ਾਂਤੀ, ਗੁਰੂ ਨਾਲ ਪਿਆਰ ਪਾਇਆਂ ਹੀ ਪ੍ਰਾਪਤ ਹੁੰਦੀ ਹੈ। ਗੁਰੂ ਸਰਬ ਕਲਾ ਸਮਰੱਥ ਹੈ।

**ਪ੍ਰਸ਼ਨ 2. ਗੁਰੂ ਨਾਨਕ ਦੇਵ ਜੀ ਨੇ ਭਾਈ ਲਹਿਣਾ ਜੀ ਦੀਆਂ ਕਿਹੜੀਆਂ ਪ੍ਰੀਖਿਆਵਾਂ ਲਈਆਂ? ਕੋਈ ਦੋ ਲਿਖੋ।**

**ਉੱਤਰ** : 1. ਗੰਦੇ ਨਾਲੋਂ ਵਿਚੋਂ ਕਟੋਰਾ ਕਢਵਾਉਣ ਦੀ ਪ੍ਰੀਖਿਆ।
2. ਗੰਦੇ ਪਾਣੀ ਨਾਲ ਚੋ ਰਹੀਆਂ ਪੰਡਾਂ ਚੁਕਵਾਉਣਾ।

**ਪ੍ਰਸ਼ਨ 3. ਗੁਰੂ ਅੰਗਦ ਦੇਵ ਜੀ ਨੂੰ ਗੁਰਗੱਦੀ ਕਿਸ ਗੁਣ ਕਰਕੇ ਪ੍ਰਾਪਤ ਹੋਈ?**

ਉੱਤਰ : ਗੁਰੂ ਨਾਨਕ ਦੇਵ ਜੀ ਦਾ ਹਰ ਹੁਕਮ ਮੰਨਣ ਕਰਕੇ।

**ਪ੍ਰਸ਼ਨ 4. ਗੁਰੂ ਅੰਗਦ ਦੇਵ ਜੀ ਦੇ ਜੀਵਨ ਤੋਂ ਕੀ ਸਿੱਖਿਆ ਮਿਲਦੀ ਹੈ?**

ਉੱਤਰ : ਗੁਰੂ ਅੰਗਦ ਦੇਵ ਜੀ ਦੇ ਜੀਵਨ ਤੋਂ ਇਹ ਸਿੱਖਿਆ ਮਿਲਦੀ ਹੈ ਕਿ ਅਸੀਂ ਵੀ ਗੁਰੂ ਸਾਹਿਬ ਦਾ ਹਰ ਹੁਕਮ ਮੰਨਣਾ ਹੈ।

**ਪ੍ਰਸ਼ਨ 5. ਭਾਈ ਲਹਿਣਾ ਜੀ ਕਿੰਨੇ ਸਾਲ ਗੁਰੂ ਨਾਨਕ ਦੇਵ ਜੀ ਦੀ ਸੰਗਤ ਵਿਚ ਰਹੇ?**

ਉੱਤਰ : ਸੱਤ ਸਾਲ।

**ਪ੍ਰਸ਼ਨ 6. ਗੁਰੂ ਅੰਗਦ ਦੇਵ ਜੀ ਨੇ ਕਿਸ ਸਥਾਨ ਨੂੰ ਸਿੱਖ ਧਰਮ ਦਾ ਪ੍ਰਚਾਰ ਕੇਂਦਰ ਬਣਾਇਆ?**

ਉੱਤਰ : ਖਡੂਰ ਸਾਹਿਬ ਨੂੰ।

**ਪ੍ਰਸ਼ਨ 7. ਗੁਰੂ ਅੰਗਦ ਦੇਵ ਜੀ ਦੀ ਸਪੁੱਤਰੀ ਬੀਬੀ ਅਮਰੋ ਕਿਸ ਨਾਲ ਵਿਆਹੀ ਹੋਈ ਸੀ?**

ਉੱਤਰ : (ਗੁਰੂ) ਅਮਰਦਾਸ ਜੀ ਦੇ ਭਤੀਜੇ ਨਾਲ।

**ਪ੍ਰਸ਼ਨ 8. ਜਦੋਂ ਗੁਰੂ ਅੰਗਦ ਦੇਵ ਜੀ ਨੂੰ (ਗੁਰੂ) ਅਮਰਦਾਸ ਜੀ ਮਿਲੇ ਤਾਂ ਗੁਰੂ ਅੰਗਦ ਦੇਵ ਜੀ ਦੀ ਕਿੰਨੀ ਉਮਰ ਸੀ?**

ਉੱਤਰ : 36 ਸਾਲ।

## ਗੁਰੂ ਅਮਰਦਾਸ ਜੀ

**ਪ੍ਰਸ਼ਨ 1. ਜਦੋਂ ਗੁਰੂ ਅਮਰਦਾਸ ਜੀ ਗੁਰੂ ਅੰਗਦ ਦੇਵ ਜੀ ਪਾਸ ਸੇਵਾ ਕਰਦੇ ਸਨ ਤਾਂ ਉਨ੍ਹਾਂ ਦਾ ਨਿੱਤ ਦਾ ਕੀ ਕਰਮ ਸੀ?**

ਉੱਤਰ : ਉਨ੍ਹਾਂ ਦਾ ਨਿੱਤ ਦਾ ਨੇਮ ਆਪ ਇਸ਼ਨਾਨ ਕਰਕੇ ਗੁਰੂ ਅੰਗਦ ਦੇਵ ਜੀ ਨੂੰ ਇਸ਼ਨਾਨ ਕਰਾਉਣ ਲਈ ਜਲ ਭਰ ਕੇ ਲਿਆਣਾ ਤੇ ਗੁਰੂ ਜੀ ਨੂੰ ਇਸ਼ਨਾਨ ਕਰਵਾਉਣਾ ਸੀ।

**ਪ੍ਰਸ਼ਨ 2. ਗੁਰੂ ਅਮਰਦਾਸ ਜੀ ਦੇ ਸਮੇਂ ਸਿੱਖ ਧਰਮ ਦਾ ਪ੍ਰਚਾਰ ਕੇਂਦਰ ਕਿਹੜਾ ਸੀ?**

ਉੱਤਰ : ਗੋਇੰਦਵਾਲ।

**ਪ੍ਰਸ਼ਨ 3. ਗੁਰੂ ਅਮਰਦਾਸ ਜੀ ਨੂੰ ਜਦੋਂ ਭਾਈ ਦਾਤੂ ਜੀ ਨੇ ਲੱਤ ਮਾਰੀ ਤਾਂ ਗੁਰੂ ਜੀ ਨੇ ਉਸਨੂੰ ਕੀ ਕਿਹਾ?**

**ਉੱਤਰ** : ਗੁਰੂ ਜੀ ਭਾਈ ਦਾਤੂ ਜੀ ਦੇ ਚਰਨ ਘੁੱਟਣ ਲੱਗ ਪਏ ਤੇ ਕਹਿਣ ਲੱਗੇ ਕਿ ਮੇਰਾ ਸਰੀਰ ਬਿਰਧ ਤੇ ਸਖ਼ਤ ਹੈ। ਆਪ ਦੇ ਚਰਨ ਕੋਮਲ ਹਨ, ਇਨ੍ਹਾਂ ਨੂੰ ਸੱਟ ਲੱਗੀ ਹੋਵੇਗੀ।

**ਪ੍ਰਸ਼ਨ 4. ਗੁਰੂ ਅਮਰਦਾਸ ਜੀ ਨੇ ਗੋਇੰਦਵਾਲ ਕਿਸ ਦੇ ਹੁਕਮ ਨਾਲ ਵਸਾਇਆ ਸੀ?**

**ਉੱਤਰ** : ਗੁਰੂ ਅੰਗਦ ਦੇਵ ਜੀ ਦੇ ਹੁਕਮ ਨਾਲ।

**ਪ੍ਰਸ਼ਨ 5. ਗੋਇੰਦਵਾਲ ਕਿਹੜੇ ਦਰਿਆ ਦੇ ਕੰਢੇ 'ਤੇ ਹੈ?**

**ਉੱਤਰ** : ਬਿਆਸ ਦਰਿਆ ਦੇ ਕੰਢੇ।

**ਪ੍ਰਸ਼ਨ 6. ਗੁਰੂ ਜੀ ਨੇ ਜਾਤ-ਪਾਤ ਤੇ ਛੂਤ-ਛਾਤ ਖਤਮ ਕਰਨ ਲਈ ਕੀ ਹੁਕਮ ਜਾਰੀ ਕੀਤਾ?**

**ਉੱਤਰ** : ਗੁਰੂ ਜੀ ਨੇ ਹੁਕਮ ਜਾਰੀ ਕੀਤਾ ਕਿ ਜਿਹੜਾ ਵੀ ਸਾਡੇ ਦਰਸ਼ਨਾਂ ਨੂੰ ਆਵੇ ਪਹਿਲਾਂ ਗੁਰੂ ਕੇ ਲੰਗਰ ਵਿਚ ਪ੍ਰਸ਼ਾਦਾ ਛਕੇ।

**ਪ੍ਰਸ਼ਨ 7. ਗੁਰੂ ਅਮਰਦਾਸ ਜੀ ਦੇ ਸਮੇਂ ਕਿਸ ਬਾਦਸ਼ਾਹ ਨੇ ਗੋਇੰਦਵਾਲ ਵਿਖੇ ਆ ਕੇ ਲੰਗਰ ਛਕਿਆ ਸੀ?**

**ਉੱਤਰ** : ਅਕਬਰ ਬਾਦਸ਼ਾਹ ਨੇ।

**ਪ੍ਰਸ਼ਨ 8. ਗੁਰਸਿੱਖੀ ਦੇ ਪ੍ਰਚਾਰ ਲਈ ਗੁਰੂ ਅਮਰਦਾਸ ਜੀ ਨੇ ਸਾਰੇ ਇਲਾਕੇ ਨੂੰ ਕਿੰਨੇ ਹਿੱਸਿਆਂ ਵਿਚ ਵੰਡਿਆ ਹੋਇਆ ਸੀ?**

**ਉੱਤਰ** : 22 ਹਿੱਸਿਆਂ ਵਿਚ।

**ਪ੍ਰਸ਼ਨ 9. 22 ਮੰਜੀਆਂ ਤੋਂ ਕੀ ਭਾਵ ਹੈ?**

**ਉੱਤਰ** : ਧਰਮ ਪ੍ਰਚਾਰ ਦੇ 22 ਮੁੱਖ ਕੇਂਦਰ।

**ਪ੍ਰਸ਼ਨ 10. ਗੁਰੂ ਜੀ ਦੇ 22 ਮੰਜੀਆਂ ਥਾਪਣ ਦਾ ਨਤੀਜਾ ਕੀ ਨਿਕਲਿਆ?**

**ਉੱਤਰ** : ਇਸ ਨਾਲ ਸਭ ਜਾਤ ਬਰਾਦਰੀਆਂ ਦੇ ਲੋਕ ਸਿੱਖ ਸਜਣ ਲੱਗੇ ਤੇ ਮੁਸਲਮਾਨ ਵੀ ਵੱਡੀ ਗਿਣਤੀ ਵਿਚ ਗੁਰੂ ਜੀ ਦੇ ਸਿੱਖ ਬਣ ਗਏ।

**ਪ੍ਰਸ਼ਨ 11. ਗੁਰੂ ਜੀ ਨੇ ਆਪਣੀ ਸਪੁੱਤਰੀ ਬੀਬੀ ਦਾਨੀ ਦਾ ਵਿਆਹ ਕਿਸ ਨਾਲ ਕੀਤਾ?**

**ਉੱਤਰ** : ਭਾਈ ਰਾਮਾ ਜੀ ਨਾਲ।

**ਪ੍ਰਸ਼ਨ 12. ਭਾਈ ਜੇਠਾ ਜੀ ਦਾ ਗੁਰੂ ਅਮਰਦਾਸ ਜੀ ਨੂੰ ਚੰਗੇ ਲੱਗਣ ਦਾ ਕੀ ਕਾਰਨ ਸੀ?**

**ਉੱਤਰ** : ਭਾਈ ਜੇਠਾ ਜੀ ਦੀ ਪ੍ਰੇਮਾ ਭਗਤੀ ਤੇ ਸੇਵਾ।

**ਪ੍ਰਸ਼ਨ 13. ਕੀ ਸਿੱਖ ਬੀਬੀਆਂ ਦਾ ਘੁੰਡ ਕੱਢ ਕੇ ਸੰਗਤ ਵਿਚ ਆਉਣਾ ਗੁਰਮਤਿ ਹੈ?**

**ਉੱਤਰ** : ਨਹੀਂ, ਮਨਮਤਿ ਹੈ।

## ਗੁਰੂ ਰਾਮਦਾਸ ਜੀ

**ਪ੍ਰਸ਼ਨ 1. ਗੁਰੂ ਰਾਮਦਾਸ ਜੀ ਦਾ ਪਹਿਲਾ ਨਾਮ ਕੀ ਸੀ ਅਤੇ ਇਹ ਕਿਉਂ ਪ੍ਰਸਿੱਧ ਹੋਇਆ?**

**ਉੱਤਰ** : ਗੁਰੂ ਰਾਮਦਾਸ ਜੀ ਦਾ ਪਹਿਲਾ ਨਾਮ 'ਜੇਠਾ ਜੀ' ਸੀ। ਇਹ ਇਸ ਲਈ ਪ੍ਰਸਿੱਧ ਹੋਇਆ ਕਿਉਂਕਿ ਆਪ ਜੀ ਆਪਣੇ ਮਾਤਾ ਪਿਤਾ ਦੇ ਪਹਿਲੇ (ਪਲੇਠੀ ਦੇ) ਪੁੱਤਰ ਸਨ।

**ਪ੍ਰਸ਼ਨ 2. ਜਦੋਂ ਗੋਇੰਦਵਾਲ ਦੇ ਤਪੇ ਤੇ ਜਾਤ ਅਭਿਮਾਨੀਆਂ ਨੇ ਗੁਰੂ ਅਮਰਦਾਸ ਜੀ ਵਿਰੁੱਧ ਅਕਬਰ ਬਾਦਸ਼ਾਹ ਕੋਲ ਸ਼ਿਕਾਇਤ ਕੀਤੀ ਤਾਂ ਗੁਰੂ ਅਮਰਦਾਸ ਜੀ ਦੇ ਕਹਿਣ 'ਤੇ ਕੌਣ ਅਕਬਰ ਕੋਲ ਗਏ?**

**ਉੱਤਰ** : (ਗੁਰੂ) ਰਾਮਦਾਸ ਜੀ।

**ਪ੍ਰਸ਼ਨ 3. ਗੁਰੂ ਰਾਮਦਾਸ ਜੀ ਗੁਰੂ ਅਮਰਦਾਸ ਜੀ ਦੇ ਰਿਸ਼ਤੇ ਵਜੋਂ ਕੀ ਲਗਦੇ ਸਨ?**

**ਉੱਤਰ** : ਜਵਾਈ।

**ਪ੍ਰਸ਼ਨ 4. ਕਿਸ ਬਉਲੀ ਦੀ ਸੇਵਾ ਵਿਚ (ਗੁਰੂ) ਰਾਮਦਾਸ ਜੀ ਨੇ ਵਧ-ਚੜ੍ਹ ਕੇ ਹਿੱਸਾ ਲਿਆ?**

**ਉੱਤਰ** : ਗੋਇੰਦਵਾਲ ਦੀ ਬਉਲੀ ਦੀ ਸੇਵਾ ਵਿਚ।

**ਪ੍ਰਸ਼ਨ 5. ਗੁਰੂ ਅਮਰਦਾਸ ਜੀ ਨੇ ਥੜ੍ਹੇ ਬਣਾਉਣ ਦੀ ਪ੍ਰੀਖਿਆ ਕਿਸ-ਕਿਸ ਦੀ ਲਈ?**

**ਉੱਤਰ** : (ਗੁਰੂ) ਰਾਮਦਾਸ ਜੀ ਤੇ ਭਾਈ ਰਾਮਾ ਜੀ ਦੀ।

**ਪ੍ਰਸ਼ਨ 6. ਥੜ੍ਹੇ ਬਣਾਉਣ ਦੀ ਪ੍ਰੀਖਿਆ ਵਿਚੋਂ ਕੌਣ ਪਾਸ ਹੋਏ?**

**ਉੱਤਰ** : (ਗੁਰੂ) ਰਾਮਦਾਸ ਜੀ।

**ਪ੍ਰਸ਼ਨ 7. ਗੁਰੂ ਅਮਰਦਾਸ ਜੀ ਨੇ ਗੋਇੰਦਵਾਲ ਤੋਂ ਧਰਮ ਪ੍ਰਚਾਰ ਦਾ ਕੇਂਦਰ ਬਦਲ ਕੇ ਕਿਹੜਾ ਨਗਰ ਵਸਾਉਣ ਦਾ ਹੁਕਮ ਕੀਤਾ?**

**ਉੱਤਰ** : ਗੁਰੂ ਕਾ ਚੱਕ।

**ਪ੍ਰਸ਼ਨ 8. 'ਗੁਰੂ ਕਾ ਚੱਕ' ਵਸਾਉਣ ਦਾ ਕੰਮ ਕਿਸਨੂੰ ਸੌਂਪਿਆ ਗਿਆ?**

**ਉੱਤਰ** : (ਗੁਰੂ) ਰਾਮਦਾਸ ਜੀ ਨੂੰ।

**ਪ੍ਰਸ਼ਨ 9. ਸੰਤੋਖਸਰ ਸਰੋਵਰ ਦੀ ਖੁਦਵਾਈ ਕਿਸਨੇ ਅਰੰਭੀ?**

**ਉੱਤਰ** : (ਗੁਰੂ) ਰਾਮਦਾਸ ਜੀ ਨੇ।

**ਪ੍ਰਸ਼ਨ 10. ਸਿਖ ਧਰਮ ਦੇ ਪ੍ਰਚਾਰ ਲਈ ਗੁਰੂ ਰਾਮਦਾਸ ਜੀ ਨੇ ਕਿਹੜਾ ਸਿਸਟਮ ਸ਼ੁਰੂ ਕੀਤਾ?**

**ਉੱਤਰ** : ਮਸੰਦ ਸਿਸਟਮ।

**ਪ੍ਰਸ਼ਨ 11. ਮਸੰਦਾਂ ਦਾ ਕੀ ਕੰਮ ਸੀ?**

**ਉੱਤਰ** : ਮਸੰਦਾਂ ਦਾ ਕੰਮ ਕਾਰ-ਭੇਟਾ ਇਕੱਠੀ ਕਰਕੇ ਗੁਰੂ ਘਰ ਪਹੁੰਚਾਉਣਾ ਤੇ ਸਿੱਖੀ ਦਾ ਪ੍ਰਚਾਰ ਕਰਨਾ ਸੀ।

**ਪ੍ਰਸ਼ਨ 12. ਅੰਮ੍ਰਿਤਸਰ ਸਰੋਵਰ ਕਿਸ ਨੇ ਪੂਰਾ ਕਰਵਾਇਆ?**

**ਉੱਤਰ** : ਗੁਰੂ ਅਰਜਨ ਦੇਵ ਜੀ ਨੇ।

**ਪ੍ਰਸ਼ਨ 13. ਗੁਰੂ ਰਾਮਦਾਸ ਜੀ ਨੇ ਗੁਰਿਆਈ ਕਿਸਨੂੰ ਸੌਂਪੀ?**

**ਉੱਤਰ** : ਆਪਣੇ ਸਪੁੱਤਰ (ਗੁਰੂ) ਅਰਜਨ ਦੇਵ ਜੀ ਨੂੰ।

**ਪ੍ਰਸ਼ਨ 14. ਗੁਰੂ ਰਾਮਦਾਸ ਜੀ ਨੇ ਕਿਸ ਅਸਥਾਨ ਨੂੰ ਸਿੱਖ ਧਰਮ ਦਾ ਪ੍ਰਚਾਰ ਕੇਂਦਰ ਬਣਾਇਆ?**

**ਉੱਤਰ** : ਅੰਮ੍ਰਿਤਸਰ ਨੂੰ।

## ਗੁਰੂ ਅਰਜਨ ਦੇਵ ਜੀ

**ਪ੍ਰਸ਼ਨ 1. ਗੁਰੂ ਅਰਜਨ ਦੇਵ ਜੀ ਦੀ ਦਸਤਾਰਬੰਦੀ ਸਮੇਂ ਕਿੰਨੇ ਭੱਟ ਗੁਰੂ ਜੀ ਦੇ ਦਰਸ਼ਨ ਕਰਨ ਆਏ?**

**ਉੱਤਰ** : 11 ਭੱਟ।

**ਪ੍ਰਸ਼ਨ 2. ਹਰਿਮੰਦਰ ਸਾਹਿਬ ਦੀ ਨੀਂਹ ਕਦੋਂ ਰੱਖੀ ਗਈ?**

**ਉੱਤਰ** : ਅਕਤੂਬਰ 1588 ਈ: ਵਿਚ।

**ਪ੍ਰਸ਼ਨ 3. ਗੁਰੂ ਅਰਜਨ ਦੇਵ ਜੀ ਦੇ ਸਹੁਰੇ ਦਾ ਕੀ ਨਾਂ ਸੀ?**

**ਉੱਤਰ** : ਸ੍ਰੀ ਕ੍ਰਿਸ਼ਨ ਚੰਦ ਜੀ।

**ਪ੍ਰਸ਼ਨ 4. ਮਾਤਾ ਗੰਗਾ ਜੀ ਕਿਥੋਂ ਦੇ ਰਹਿਣ ਵਾਲੇ ਸਨ?**

**ਉੱਤਰ** : ਪਿੰਡ ਮਉ ਤਹਿਸੀਲ ਫਿਲੌਰ ਦੇ।

**ਪ੍ਰਸ਼ਨ 5. ਕਿਹੜੇ ਸ਼ਹਿਰ ਵਿਚ ਕਾਲ ਪੈਣ ਨਾਲ ਗੁਰੂ ਅਰਜਨ ਦੇਵ ਜੀ ਨੇ ਲੋਕਾਂ ਦੀ ਹੱਥੀਂ ਸੇਵਾ ਕੀਤੀ?**

**ਉੱਤਰ** : ਲਾਹੌਰ ਵਿਚ।

**ਪ੍ਰਸ਼ਨ 6. ਗੁਰੂ ਜੀ ਨੇ ਲਾਹੌਰ ਦੇ ਕਿਹੜੇ ਬਾਜ਼ਾਰ ਵਿਚ ਬਉਲੀ ਬਣਵਾਈ?**

**ਉੱਤਰ** : ਡੱਬੀ ਬਾਜ਼ਾਰ ਵਿਚ।

**ਪ੍ਰਸ਼ਨ 7. ਲਾਹੌਰ ਤੋਂ ਵਾਪਸੀ 'ਤੇ ਕਿਹੜੇ ਪਿੰਡਾਂ ਵਿਚ ਸਿੱਖੀ ਦਾ ਪ੍ਰਚਾਰ ਕੀਤਾ?**

**ਉੱਤਰ** : ਗੁਰੂ ਜੀ ਨੇ ਡੇਰਾ ਬਾਬਾ ਨਾਨਕ, ਕਰਤਾਰਪੁਰ, ਕਲਾਨੌਰ, ਬਾਰਠ ਆਦਿ ਪਿੰਡਾਂ ਵਿਚ ਸਿੱਖੀ ਦਾ ਪ੍ਰਚਾਰ ਕੀਤਾ।

**ਪ੍ਰਸ਼ਨ 8. ਹਰਿਮੰਦਰ ਸਾਹਿਬ ਦੀ ਇਮਾਰਤ ਮੁਕੰਮਲ ਹੋਣ 'ਤੇ ਉਥੇ ਕਿਹੜੀ ਮਰਯਾਦਾ ਕਾਇਮ ਕੀਤੀ ਗਈ?**

**ਉੱਤਰ** : ਰੋਜ਼ਾਨਾ ਸਤਸੰਗ ਦੀ।

**ਪ੍ਰਸ਼ਨ 9. ਕਿਸ ਸਿੱਖ ਨੇ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਲਿਖਣ ਦੀ ਸੇਵਾ ਨਿਭਾਈ?**

**ਉੱਤਰ** : ਭਾਈ ਗੁਰਦਾਸ ਜੀ ਨੇ।

**ਪ੍ਰਸ਼ਨ 10. ਗੁਰੂ ਗ੍ਰੰਥ ਸਾਹਿਬ ਜੀ ਦਾ ਪਹਿਲਾ ਪ੍ਰਕਾਸ਼ ਕਦੋਂ ਤੇ ਕਿੱਥੇ ਕੀਤਾ ਗਿਆ?**

**ਉੱਤਰ** : 1604 ਈ: ਨੂੰ। ਸ੍ਰੀ ਹਰਿਮੰਦਰ ਸਾਹਿਬ ਵਿਖੇ।

**ਪ੍ਰਸ਼ਨ 11. ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਵਿਚ ਗੁਰੂ ਘਰ ਦੇ ਕਿਨ੍ਹਾਂ ਵਿਰੋਧੀਆਂ ਨੇ ਹਿੱਸਾ ਪਾਇਆ?**

**ਉੱਤਰ** : ਬੀਰਬਲ, ਚੰਦੂ ਤੇ ਪ੍ਰਿਥੀ ਚੰਦ।

**ਪ੍ਰਸ਼ਨ 12. ਜਦੋਂ ਭਾਈ ਮੰਝ ਨੇ ਗੁਰੂ ਜੀ ਤੋਂ ਸਿੱਖੀ ਦੀ ਦਾਤ ਮੰਗੀ ਤਾਂ ਗੁਰੂ ਜੀ ਨੇ ਕੀ ਕਿਹਾ?**

**ਉੱਤਰ** : ਸਿੱਖੀ ਉਤੇ ਸਿੱਖੀ ਨਹੀਂ ਟਿਕ ਸਕਦੀ।

**ਪ੍ਰਸ਼ਨ 13. ਭਾਈ ਮੰਝ ਜੀ ਜਦੋਂ ਖੂਹ ਵਿਚ ਡਿੱਗ ਪਏ ਤਾਂ ਉਹਨਾਂ ਨੂੰ ਬਾਹਰ ਕੱਢਣ ਲਈ ਰੱਸਾ ਲਮਕਾਇਆ ਤਾਂ ਭਾਈ ਮੰਝ ਜੀ ਨੇ ਕੀ ਕਿਹਾ?**

**ਉੱਤਰ :** ਭਾਈ ਮੰਝ ਜੀ ਨੇ ਕਿਹਾ, "ਪਹਿਲਾਂ ਲੱਕੜਾਂ ਬਾਹਰ ਕੱਢੋ ਤਾਂ ਕਿ ਲੰਗਰ ਪੱਕ ਸਕੇ।"

**ਪ੍ਰਸ਼ਨ 14. ਭਾਈ ਮੰਝ ਜੀ ਨੂੰ ਗੁਰੂ ਜੀ ਨੇ ਛਾਤੀ ਨਾਲ ਲਾ ਕੇ ਕੀ ਕਿਹਾ?**

**ਉੱਤਰ :** ਗੁਰੂ ਜੀ ਨੇ ਆਖਿਆ :
"ਮੰਝ ਪਿਆਰਾ ਗੁਰੂ ਕੋ ਗੁਰੂ ਮੰਝ ਪਿਆਰਾ।
ਮੰਝ ਗੁਰੂ ਕਾ ਬੋਹਿਥਾ ਜਗ ਲੰਘਨ ਹਾਰਾ।"

**ਪ੍ਰਸ਼ਨ 15. ਭਾਈ ਕਲਿਆਣਾ ਜੀ ਇਮਾਰਤੀ ਲੱਕੜੀ ਲੈਣ ਲਈ ਕਿੱਥੇ ਗਏ?**

**ਉੱਤਰ :** ਰਿਆਸਤ ਮੰਡੀ, ਹਿਮਾਚਲ ਪ੍ਰਦੇਸ਼।

**ਪ੍ਰਸ਼ਨ 16. ਭਾਈ ਕਲਿਆਣਾ ਜੀ ਸਮੇਂ ਮੰਡੀ (ਹਿਮਾਚਲ ਪ੍ਰਦੇਸ਼) ਦਾ ਰਾਜਾ ਕੌਣ ਸੀ?**

**ਉੱਤਰ :** ਰਾਜਾ ਹਰੀ ਸੈਨ।

**ਪ੍ਰਸ਼ਨ 17. ਉਸ ਸਿੱਖ ਦਾ ਨਾਮ ਦੱਸੋ ਜਿਸਨੇ ਰਿਆਸਤ ਮੰਡੀ ਦੇ ਰਾਜੇ ਦੇ ਹੁਕਮ ਦੇਣ 'ਤੇ ਜਨਮ ਅਸ਼ਟਮੀ ਵਾਲੇ ਦਿਨ ਵਰਤ ਨਹੀਂ ਸੀ ਰੱਖਿਆ?**

**ਉੱਤਰ :** ਭਾਈ ਕਲਿਆਣਾ ਜੀ।

**ਪ੍ਰਸ਼ਨ 18. ਜਦੋਂ ਰਾਜੇ ਨੇ ਭਾਈ ਕਲਿਆਣਾ ਜੀ ਨੂੰ ਵਰਤ ਨਾ ਰੱਖਣ ਦਾ ਕਾਰਨ ਪੁੱਛਿਆ ਤਾਂ ਭਾਈ ਕਲਿਆਣਾ ਜੀ ਨੇ ਕੀ ਕਿਹਾ?**

**ਉੱਤਰ :** ਭਾਈ ਕਲਿਆਣਾ ਜੀ ਨੇ ਕਿਹਾ, "ਮੇਰੇ ਗੁਰੂ ਦਾ ਉਪਦੇਸ਼ ਹੈ ਕਿ ਵਰਤ ਰੱਖਣਾ ਪ੍ਰਭੂ ਦੀ ਪੂਜਾ ਦਾ ਢੰਗ ਨਹੀਂ; ਨਾ ਹੀ ਇਸ ਨਾਲ ਪ੍ਰਭੂ ਪ੍ਰਾਪਤੀ ਹੁੰਦੀ ਹੈ। ਵਰਤ ਰੱਖਣ ਨਾਲ ਤਾਂ ਕੇਵਲ ਸਰੀਰ ਨੂੰ ਕਸ਼ਟ ਹੁੰਦਾ ਹੈ। ਵਰਤ ਆਦਿ ਪੁਜਾਰੀਆਂ ਦੁਆਰਾ ਫੈਲਾਏ ਗਏ ਪਖੰਡ ਹਨ। ਗੁਰੂ ਦੇ ਸਿੱਖ ਇਨ੍ਹਾਂ ਪਖੰਡਾਂ ਵਿਚ ਨਹੀਂ ਫਸਦੇ।"

**ਪ੍ਰਸ਼ਨ 19. ਭਾਈ ਕਲਿਆਣਾ ਜੀ ਰਾਜਾ ਹਰੀ ਸੈਨ ਨੂੰ ਕਿੱਥੇ ਲੈ ਕੇ ਆਏ?**

**ਉੱਤਰ :** ਅੰਮ੍ਰਿਤਸਰ।

**ਪ੍ਰਸ਼ਨ 20. ਭਾਈ ਕਲਿਆਣਾ ਜੀ ਦੀ ਸਾਖੀ ਤੋਂ ਕੀ ਸਿੱਖਿਆ ਮਿਲਦੀ ਹੈ?**

**ਉੱਤਰ :** ਇਸ ਸਾਖੀ ਤੋਂ ਇਹ ਸਿੱਖਿਆ ਮਿਲਦੀ ਹੈ ਕਿ ਸਿੱਖ ਕਦੇ ਵਰਤ ਨਹੀਂ ਰੱਖਦਾ। ਸਿੱਖ ਗੁਰੂ ਦਾ ਹੁਕਮ ਮੰਨਦਾ ਹੈ ਤੇ ਹੋਰਨਾਂ ਨੂੰ ਵੀ ਮੰਨਣ ਲਈ ਪ੍ਰੇਰਦਾ ਹੈ।

**ਪ੍ਰਸ਼ਨ 21. ਜਦ ਬੱਦਲ ਗਰਜਦੇ ਤੇ ਬਰਸਾਤ ਹੁੰਦੀ ਹੈ ਤਾਂ ਵਹਿਮੀ ਲੋਕ ਸੀਤਲਾ ਦੀ ਨਾਰਾਜ਼ਗੀ ਤੋਂ ਬਚਣ ਲਈ ਕੀ ਕਰਦੇ ਹਨ?**

**ਉੱਤਰ :** ਲੋਕ ਛੱਜਾਂ ਵਿਚ ਠੀਕਰੀਆਂ ਪਾ ਕੇ ਰੱਖਦੇ ਹਨ। ਜਦੋਂ ਬੱਦਲ ਗਰਜਦੇ ਹਨ ਤਾਂ ਲੋਕ ਛੱਜਾਂ ਦੀਆਂ ਠੀਕਰੀਆਂ ਖੜਕਾਉਂਦੇ ਹਨ ਤਾਂ ਜੋ ਬੱਦਲਾਂ ਦੇ ਗਰਜਣ ਦੀ ਆਵਾਜ਼ ਸੀਤਲਾ ਮਾਤਾ ਨੂੰ ਸੁਣਾਈ ਨਾ ਦੇਵੇ।

**ਪ੍ਰਸ਼ਨ 22. ਗੁਰੂ ਅਰਜਨ ਦੇਵ ਜੀ ਨੇ ਸੀਤਲਾ ਦੇ ਪੁਜਾਰੀ ਵਹਿਮੀ ਲੋਕਾਂ ਨੂੰ ਕੀ ਸਮਝਾਇਆ?**

**ਉੱਤਰ :** ਗੁਰੂ ਜੀ ਨੇ ਉਨ੍ਹਾਂ ਨੂੰ ਕਿਹਾ ਕਿ ਚੀਚਕ ਜਾਂ ਸੀਤਲਾ ਕੋਈ ਦੇਵੀ ਜਾਂ ਮਾਤਾ ਨਹੀਂ, ਇਹ ਇਕ ਬੀਮਾਰੀ ਹੈ। ਸਾਨੂੰ ਚੀਚਕ ਦਾ ਇਲਾਜ ਕਰਨਾ ਚਾਹੀਦਾ ਹੈ।

**ਪ੍ਰਸ਼ਨ 23. ਗੁਰੂ ਅਰਜਨ ਦੇਵ ਜੀ ਨੇ ਸੀਤਲਾ ਦੇ ਖੰਡਨ ਬਾਰੇ ਜਿਹੜੇ ਸ਼ਬਦ ਉਚਾਰਨ ਕੀਤੇ ਉਹ ਕਿੱਥੇ ਦਰਜ ਹਨ?**

**ਉੱਤਰ :** ਗੁਰੂ ਗ੍ਰੰਥ ਸਾਹਿਬ ਵਿਚ।

**ਪ੍ਰਸ਼ਨ 24. ਪਾਪੀ ਚੰਦੂ ਸ਼ਾਹ ਦਾ ਅੰਤ ਕਿਵੇਂ ਹੋਇਆ?**

**ਉੱਤਰ :** ਉਸਨੂੰ ਸਿੱਖ ਸੰਗਤਾਂ ਦੇ ਹਵਾਲੇ ਕੀਤਾ ਗਿਆ ਤੇ ਲਾਹੌਰ ਦੇ ਬਜ਼ਾਰਾਂ ਵਿਚ ਫੇਰਿਆ ਗਿਆ। ਗੁਰਦਿੱਤੇ ਭੜਭੂੰਜੇ ਨੇ ਚੰਦੂ ਦੇ ਸਿਰ ਵਿਚ ਕੜਛਾ ਮਾਰ ਕੇ ਉਸਨੂੰ ਮਾਰ ਦਿੱਤਾ।

## ਗੁਰੂ ਹਰਿਗੋਬਿੰਦ ਜੀ

**ਪ੍ਰਸ਼ਨ 1. ਬਾਬਾ ਪ੍ਰਿਥੀ ਚੰਦ ਜੀ ਨੇ ਬਾਲ (ਗੁਰੂ) ਹਰਿਗੋਬਿੰਦ ਸਾਹਿਬ 'ਤੇ ਕਿਹੜੇ ਮਾਰੂ ਹਮਲੇ ਕਰਵਾਏ?**

**ਉੱਤਰ :** 1. ਦਾਈ ਨੂੰ ਛਾਤੀਆਂ 'ਤੇ ਜ਼ਹਿਰ ਲਾ ਕੇ ਦੁੱਧ ਪਿਆਉਣ ਲਈ ਭੇਜਿਆ। 2. ਸਪੇਰੇ ਰਾਹੀਂ ਜ਼ਹਿਰੀਲਾ ਸੱਪ ਛੱਡ ਕੇ ਮਰਵਾਉਣਾ ਚਾਹਿਆ। 3. ਖਿਡਾਵੇ ਨੂੰ ਦਹੀਂ ਵਿਚ ਜ਼ਹਿਰ ਮਿਲਾ ਕੇ ਖੁਆਉਣ ਲਈ ਭੇਜਿਆ।

**ਪ੍ਰਸ਼ਨ 2. ਗੁਰੂ ਹਰਿਗੋਬਿੰਦ ਜੀ ਨੇ ਸਿੱਖਾਂ ਵਿਚ ਬੀਰ ਰਸ ਪੈਦਾ ਕਰਨ ਲਈ ਕੀ ਹੁਕਮਨਾਮੇ ਭੇਜੇ?**

**ਉੱਤਰ :** ਗੁਰੂ ਜੀ ਨੇ ਸਿੱਖਾਂ ਨੂੰ ਆਪਣੇ ਨਾਲ ਸ਼ਸਤਰ, ਘੋੜੇ ਤੇ ਫ਼ੌਜੀ ਸਮਾਨ ਲਿਆਉਣ ਲਈ ਹੁਕਮਨਾਮੇ ਭੇਜੇ।

**ਪ੍ਰਸ਼ਨ 3. ਕਰਤਾਰਪੁਰ ਦੇ ਸਥਾਨ 'ਤੇ ਕਿਨ੍ਹਾਂ ਲੋਕਾਂ ਨੇ ਗੁਰੂ ਜੀ ਨੂੰ ਆਪਣੇ ਆਪ ਨੂੰ ਭੇਟ ਕੀਤਾ?**

**ਉੱਤਰ :** ਪਠਾਣਾਂ ਨੇ।

**ਪ੍ਰਸ਼ਨ 4. ਪੈਂਦੇ ਖ਼ਾਂ ਦਾ ਜਨਮ ਕਿੱਥੇ ਹੋਇਆ ਸੀ?**

**ਉੱਤਰ :** ਆਲਮਪੁਰ (ਜ਼ਿਲ੍ਹਾ ਹੁਸ਼ਿਆਰਪੁਰ) ਵਿਚ।

**ਪ੍ਰਸ਼ਨ 5. ਗੁਰੂ ਜੀ ਨੇ ਕਸ਼ਮੀਰ ਤੋਂ ਵਾਪਸ ਆਉਂਦਿਆਂ ਸਿੱਖ ਧਰਮ ਦਾ ਪ੍ਰਚਾਰ ਕਿੱਥੇ-ਕਿੱਥੇ ਕੀਤਾ?**

**ਉੱਤਰ :** ਗੁਰੂ ਜੀ ਨੇ ਗੁਜਰਾਤ, ਵਜ਼ੀਰਾਬਾਦ, ਹਾਫਜ਼ਾਬਾਦ ਆਦਿ ਇਲਾਕਿਆਂ ਵਿਚ ਪ੍ਰਚਾਰ ਕੀਤਾ।

**ਪ੍ਰਸ਼ਨ 6. ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਜਦੋਂ ਗ੍ਰਿਫ਼ਤਾਰ ਕੀਤਾ ਗਿਆ ਤਾਂ ਜਹਾਂਗੀਰ ਬਾਦਸ਼ਾਹ ਕਿੱਥੇ ਸੀ?**

**ਉੱਤਰ :** ਆਗਰੇ ਵਿਚ।

**ਪ੍ਰਸ਼ਨ 7. ਗੁਰੂ ਜੀ ਨੂੰ ਕਿਹੜੇ ਕਿਲ੍ਹੇ ਵਿਚ ਕੈਦ ਕਰਕੇ ਰੱਖਿਆ ਗਿਆ?**

**ਉੱਤਰ :** ਗਵਾਲੀਅਰ ਦੇ ਕਿਲ੍ਹੇ ਵਿਚ।

**ਪ੍ਰਸ਼ਨ 8. ਗੁਰੂ ਜੀ ਨਾਲ ਮਿਲਣ ਦੀ ਆਗਿਆ ਨਾ ਹੋਣ 'ਤੇ ਮੁਲਾਕਾਤ ਕਰਨ ਗਏ ਸਿੱਖ ਕੀ ਕਰਦੇ ਸਨ?**

**ਉੱਤਰ :** ਕਿਲ੍ਹੇ ਦੀਆਂ ਦੀਵਾਰਾਂ ਨੂੰ ਚੁੰਮ ਕੇ ਵਾਪਸ ਆ ਜਾਂਦੇ ਸਨ।

**ਪ੍ਰਸ਼ਨ 9. 52 ਰਾਜਿਆਂ ਨੂੰ ਰਿਹਾਅ ਕਰਵਾਉਣ ਕਰਕੇ ਗੁਰੂ ਜੀ ਦਾ ਕੀ ਨਾਮ ਪੈ ਗਿਆ?**

**ਉੱਤਰ :** ਬੰਦੀ ਛੋੜ ਦਾਤਾ।

**ਪ੍ਰਸ਼ਨ 10. ਬੀਬੀ ਕੌਲਾਂ ਕਿਸ ਦੀ ਲੜਕੀ ਸੀ?**

**ਉੱਤਰ :** ਲਾਹੌਰ ਦੇ ਕਾਜ਼ੀ ਰੁਸਤਮ ਖ਼ਾਂ ਦੀ।

**ਪ੍ਰਸ਼ਨ 11. ਬੀਬੀ ਕੌਲਾਂ ਦੀ ਯਾਦ ਵਿਚ ਗੁਰੂ ਜੀ ਨੇ ਕਿਹੜਾ ਸਰੋਵਰ ਬਣਵਾਇਆ?**

**ਉੱਤਰ :** ਕੌਲਸਰ।

**ਪ੍ਰਸ਼ਨ 12. ਬਿਬੇਕਸਰ ਸਰੋਵਰ ਅੰਮ੍ਰਿਤਸਰ ਵਿਖੇ ਕਿਸਨੇ ਬਣਵਾਇਆ?**

**ਉੱਤਰ :** ਗੁਰੂ ਹਰਿਗੋਬਿੰਦ ਜੀ ਨੇ।

**ਪ੍ਰਸ਼ਨ 13. ਜਹਾਂਗੀਰ ਤੋਂ ਬਾਅਦ ਕੌਣ ਬਾਦਸ਼ਾਹ ਬਣਿਆ?**

ਉੱਤਰ : ਸ਼ਾਹਜਹਾਨ।

**ਪ੍ਰਸ਼ਨ 14. ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਕਿੰਨੀਆਂ ਜੰਗਾਂ ਲੜੀਆਂ ਤੇ ਕਿੰਨੀਆਂ ਵਿਚ ਜਿੱਤ ਪ੍ਰਾਪਤ ਕੀਤੀ?**

ਉੱਤਰ : ਚਾਰ ਜੰਗਾਂ ਲੜੀਆਂ ਤੇ ਚਾਰਾਂ ਵਿਚ ਜਿੱਤ ਪ੍ਰਾਪਤ ਕੀਤੀ।

**ਪ੍ਰਸ਼ਨ 15. ਗੁਰੂ ਦਾ ਸਿੱਖ ਗਰੀਬ ਘਾਹੀ 'ਸੱਚੇ ਪਾਤਸ਼ਾਹ' ਦੇ ਦਰਸ਼ਨ ਕਰਨ ਸਮੇਂ ਕੀ ਭੇਟਾ ਲੈ ਕੇ ਗਿਆ ਸੀ?**

ਉੱਤਰ : ਇਕ ਟਕਾ ਤੇ ਇਕ ਘਾਹ ਦੀ ਪੰਡ।

**ਪ੍ਰਸ਼ਨ 16. ਗਰੀਬ ਘਾਹੀ ਨੇ ਸੱਚੇ ਪਾਤਸ਼ਾਹ ਅੱਗੇ ਕੀ ਬੇਨਤੀ ਕੀਤੀ?**

ਉੱਤਰ : ਸੱਚੇ ਪਾਤਸ਼ਾਹ ਅੱਗੇ ਬੇਨਤੀ ਕੀਤੀ ਕਿ ਉਹ ਉਨ੍ਹਾਂ ਦੇ ਜਨਮ ਮਰਨ ਦਾ ਗੇੜ ਮੁਕਾ ਦੇਣ।

**ਪ੍ਰਸ਼ਨ 17. 'ਗਰੀਬ ਘਾਹੀ' ਵਾਲੀ ਸਾਖੀ ਕਿਹੜੇ ਗੁਰੂ ਸਾਹਿਬ ਨਾਲ ਸੰਬੰਧਿਤ ਹੈ?**

ਉੱਤਰ : ਗੁਰੂ ਹਰਿਗੋਬਿੰਦ ਜੀ ਨਾਲ।

**ਪ੍ਰਸ਼ਨ 18. ਭਾਈ ਤਿਲਕਾ ਜੀ ਦੇ ਸਮੇਂ ਪਖੰਡੀ ਜੋਗੀ ਨੇ ਕਿਹੜੀ ਗੱਲ ਫੈਲਾ ਦਿੱਤੀ ਸੀ, ਜਿਸ ਨਾਲ ਭੋਲੇ-ਭਾਲੇ ਲੋਕ ਉਸਦੇ ਜਾਲ ਵਿਚ ਫਸ ਗਏ ਸਨ?**

ਉੱਤਰ : ਜੋਗੀ ਨੇ ਇਹ ਗੱਲ ਫੈਲਾ ਦਿੱਤੀ ਕਿ ਉਸਨੂੰ ਰਾਤੀਂ ਸ਼ਿਵ ਜੀ ਨੇ ਦਰਸ਼ਨ ਦਿੱਤੇ ਹਨ ਅਤੇ ਕਿਹਾ ਕਿ ਜਿਹੜਾ ਜੋਗੀ ਦੇ ਦਰਸ਼ਨ ਕਰੇਗਾ ਉਸਨੂੰ ਇਕ ਸਾਲ ਲਈ ਸਵਰਗ ਪ੍ਰਾਪਤ ਹੋਵੇਗਾ।

**ਪ੍ਰਸ਼ਨ 19. ਜੋਗੀ ਨੇ, ਜਦੋਂ ਆਪਣੇ ਦਰਸ਼ਨ ਦੇਣ ਲਈ, ਭਾਈ ਤਿਲਕਾ ਜੀ ਦਾ ਦਰਵਾਜ਼ਾ ਖੜਕਾਇਆ ਤਾਂ ਭਾਈ ਤਿਲਕਾ ਜੀ ਨੇ ਕੀ ਜੁਆਬ ਦਿੱਤਾ?**

ਉੱਤਰ : ਭਾਈ ਤਿਲਕਾ ਜੀ ਨੇ ਕਿਹਾ ਕਿ ਮੈਂ ਦਰਵਾਜ਼ਾ ਨਹੀਂ ਖੋਲ੍ਹਣਾ। ਮੈਂ ਤੇਰੇ ਵਰਗੇ ਪਖੰਡੀ ਦੀ ਸ਼ਕਲ ਦੇਖਣ ਲਈ ਤਿਆਰ ਨਹੀਂ। ਮੈਨੂੰ ਸਵਰਗ ਦੀ ਕੋਈ ਲੋੜ ਨਹੀਂ। ਅਸੀਂ ਗੁਰੂ ਦੇ ਚਰਨਾਂ ਤੋਂ ਕਈ ਸਵਰਗ ਵਾਰ ਸਕਦੇ ਹਾਂ।

**ਪ੍ਰਸ਼ਨ 20. ਜਦੋਂ ਜੋਗੀ ਨੂੰ ਉਪਰੋਕਤ ਵਾਕ ਕਹੇ ਤਾਂ ਉਸਨੇ ਕੀ ਸੋਚਿਆ?**

ਉੱਤਰ : ਜੋਗੀ ਨੇ ਸੋਚਿਆ ਕਿ ਇਹ ਸਿੱਖ ਕੈਸਾ ਹੈ ਜੋ ਗੁਰੂ ਦੀ ਸਿੱਖਿਆ ਨੂੰ ਸਵਰਗ ਤੋਂ ਉੱਤਮ ਸਮਝਦਾ ਹੈ; ਜੇਕਰ ਇਹ ਸਿੱਖ ਇੰਨਾ ਮਹਾਨ ਤਾਂ ਹੈ ਤਾਂ ਇਸਦਾ ਗੁਰੂ ਕਿੰਨਾ ਮਹਾਨ ਹੋਵੇਗਾ।

## ਗੁਰੂ ਹਰਿਰਾਇ ਜੀ

**ਪ੍ਰਸ਼ਨ 1. ਕੀਰਤਪੁਰ ਸ਼ਹਿਰ ਕਿਹੜੇ ਗੁਰੂ ਸਾਹਿਬ ਦੇ ਹੁਕਮ ਨਾਲ, ਕਿਸ ਨੇ ਵਸਾਇਆ?**

ਉੱਤਰ : ਕੀਰਤਪੁਰ ਸ਼ਹਿਰ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਹੁਕਮ ਨਾਲ ਬਾਬਾ ਗੁਰਦਿੱਤਾ ਜੀ ਨੇ ਵਸਾਇਆ।

**ਪ੍ਰਸ਼ਨ 2. ਗੁਰੂ ਹਰਿਰਾਇ ਸਾਹਿਬ ਦੇ ਮਹਿਲ ਮਾਤਾ ਕ੍ਰਿਸ਼ਨ ਕੌਰ ਜੀ ਕਿਸਦੀ ਸਪੁੱਤਰੀ ਸਨ ਤੇ ਉਹ ਕਿੱਥੋਂ ਦੇ ਰਹਿਣ ਵਾਲੇ ਸਨ?**

ਉੱਤਰ : ਮਾਤਾ ਕ੍ਰਿਸ਼ਨ ਕੌਰ ਜੀ ਸ੍ਰੀ ਦਇਆ ਰਾਮ ਜੀ ਦੀ ਸਪੁੱਤਰੀ ਸਨ ਜੋ ਅਨੂਪ ਸ਼ਹਿਰ, ਜ਼ਿਲ੍ਹਾ ਬੁਲੰਦ ਸ਼ਹਿਰ (ਉੱਤਰ ਪ੍ਰਦੇਸ਼) ਦੇ ਨਿਵਾਸੀ ਸਨ।

**ਪ੍ਰਸ਼ਨ 3. ਚੌਧਰੀ ਭਾਈ ਕਾਲਾ ਕਿਥੋਂ ਦਾ ਰਹਿਣ ਵਾਲਾ ਸੀ?**

ਉੱਤਰ : ਪਿੰਡ ਮੇਹਰਾਜ ਦਾ।

**ਪ੍ਰਸ਼ਨ 4. ਚੌਧਰੀ ਕਾਲੇ ਦੇ ਭਤੀਜਿਆਂ ਫੂਲ ਅਤੇ ਸੰਦਲੀ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਕੀ ਅਸ਼ੀਰਵਾਦ ਦਿੱਤੀ ਸੀ?**

ਉੱਤਰ : ਖੁਸ਼ਹਾਲ ਰਹਿਣ ਦੀ ਅਸ਼ੀਰਵਾਦ ਦਿੱਤੀ ਸੀ।

**ਪ੍ਰਸ਼ਨ 5. ਫੂਲ ਅਤੇ ਸੰਦਲੀ ਨੂੰ ਗੁਰੂ ਹਰਿਰਾਇ ਜੀ ਨੇ ਕੀ ਅਸ਼ੀਰਵਾਦ ਦਿੱਤੀ ਸੀ?**

ਉੱਤਰ : ਉਨ੍ਹਾਂ ਦੀ ਸੰਤਾਨ ਜਮੁਨਾ ਤੇ ਸਤਲੁਜ ਵਿਚਕਾਰ ਰਾਜ ਕਰੇਗੀ।

**ਪ੍ਰਸ਼ਨ 6. ਦਾਰਾ ਸ਼ਿਕੋਹ ਦੇ ਇਲਾਜ ਲਈ ਖਾਸ ਕਿਸਮ ਦੀ ਦਵਾਈ ਕਿਸ ਦੇ ਦਵਾਖਾਨੇ ਵਿਚੋਂ ਮਿਲੀ?**

ਉੱਤਰ : ਗੁਰੂ ਹਰਿਰਾਇ ਜੀ ਦੇ ਦਵਾਖਾਨੇ ਵਿਚੋਂ ਮਿਲੀ।

**ਪ੍ਰਸ਼ਨ 7. ਗੁਰੂ ਹਰਿਰਾਇ ਜੀ ਨੇ ਕਿਸ ਗੁਰੂ ਜੀ ਦੀ ਆਗਿਆ ਨਾਲ ਕਿੰਨੇ ਘੋੜ ਸਵਾਰ ਰੱਖੇ ਸਨ?**

ਉੱਤਰ : ਗੁਰੂ ਹਰਿਗੋਬਿੰਦ ਜੀ ਦੀ ਆਗਿਆ ਨਾਲ 2200 ਘੋੜ ਸਵਾਰ ਰੱਖੇ ਸਨ।

**ਪ੍ਰਸ਼ਨ 8. ਜਦੋਂ ਗੁਰੂ ਹਰਿਰਾਇ ਜੀ ਨੂੰ ਰਾਮ ਰਾਇ ਜੀ ਦੁਆਰਾ ਗੁਰਬਾਣੀ ਦੀ ਤੁਕ ਬਦਲਣ ਦਾ ਪਤਾ ਲੱਗਾ ਤਾਂ ਗੁਰੂ ਜੀ ਨੇ ਉਸ ਨੂੰ ਕੀ ਫ਼ੈਸਲਾ ਭੇਜਿਆ?**

**ਉੱਤਰ :** ਰਾਮਰਾਇ ਨੂੰ ਹੁਕਮ ਭੇਜਿਆ ਕਿ ਉਹ ਉਨ੍ਹਾਂ (ਗੁਰੂ ਜੀ) ਦੇ ਮੱਥੇ ਨਾ ਲੱਗੇ।

## ਗੁਰੂ ਹਰਿਕ੍ਰਿਸ਼ਨ ਜੀ

**ਪ੍ਰਸ਼ਨ 1. ਰਾਮਰਾਇ ਨੇ ਕਿਸਨੂੰ ਨਾਲ ਲੈ ਕੇ ਆਪਣੇ ਆਪ ਨੂੰ ਗੁਰੂ ਕਹਾਉਣਾ ਸ਼ੁਰੂ ਕੀਤਾ?**

**ਉੱਤਰ :** ਧੀਰਮਲ ਨੂੰ।

**ਪ੍ਰਸ਼ਨ 2. ਰਾਜਾ ਜੈ ਸਿੰਘ ਨੇ ਗੁਰੂ ਜੀ ਨੂੰ ਦਿੱਲੀ ਆਉਣ ਦੀ ਬੇਨਤੀ ਕਰਨ ਲਈ ਕਿਸਨੂੰ ਭੇਜਿਆ?**

**ਉੱਤਰ :** ਦੀਵਾਨ ਪਰਸਰਾਮ ਨੂੰ।

**ਪ੍ਰਸ਼ਨ 3. ਗੁਰੂ ਜੀ ਨੇ ਪੰਡਤ ਲਾਲ ਚੰਦ ਦਾ ਹੰਕਾਰ ਕਿਵੇਂ ਤੋੜਿਆ?**

**ਉੱਤਰ :** ਗੁਰੂ ਜੀ ਨੇ ਪੰਡਤ ਲਾਲ ਚੰਦ ਦਾ ਹੰਕਾਰ ਛੱਜੂ ਝੀਊਰ ਕੋਲੋਂ, ਗੀਤਾ ਦੇ ਅਰਥ ਕਰਾ ਕੇ ਤੋੜਿਆ ਸੀ।

**ਪ੍ਰਸ਼ਨ 4. ਦਿੱਲੀ ਵਿਚ ਗੁਰੂ ਜੀ ਕਿਸ ਰਾਜੇ ਦੇ ਬੰਗਲੇ ਵਿਚ ਰਹੇ ਤੇ ਉਥੇ ਅੱਜਕਲ੍ਹ ਕਿਹੜਾ ਗੁਰਦੁਆਰਾ ਹੈ?**

**ਉੱਤਰ :** ਰਾਜਾ ਜੈ ਸਿੰਘ ਦੇ ਬੰਗਲੇ ਵਿਚ ਰਹੇ ਤੇ ਉਥੇ ਅੱਜਕਲ੍ਹ ਗੁਰਦੁਆਰਾ ਬੰਗਲਾ ਸਾਹਿਬ ਹੈ।

**ਪ੍ਰਸ਼ਨ 5. ਰਾਜਾ ਜੈ ਸਿੰਘ ਦੀ ਰਾਣੀ ਨੇ ਗੁਰੂ ਜੀ ਦੀ ਪਰਖ ਕਰਨ ਲਈ ਕੀ ਕੀਤਾ?**

**ਉੱਤਰ :** ਉਸਦੀ ਰਾਣੀ ਨੇ ਅਮੀਰ ਘਰਾਣਿਆਂ ਦੀਆਂ ਇਸਤਰੀਆਂ ਨੂੰ ਬੁਲਾ ਭੇਜਿਆ ਤੇ ਆਪ ਉਨ੍ਹਾਂ ਵਿਚ ਬੈਠ ਗਈ ਤੇ ਉਸਨੇ ਸੋਚਿਆ ਕਿ ਜੇ ਗੁਰੂ ਸੱਚਾ ਹੈ ਤਾਂ ਸਭਨਾਂ ਨੂੰ ਛੱਡ ਕੇ ਉਸਦੀ ਗੋਦੀ ਵਿਚ ਬੈਠੇਗਾ।

**ਪ੍ਰਸ਼ਨ 6. ਗੁਰੂ ਜੀ ਨੇ ਜੋਤੀ ਜੋਤਿ ਸਮਾਉਣ ਲੱਗਿਆਂ ਸੰਗਤਾਂ ਨੂੰ ਕੀ ਹੁਕਮ ਕੀਤਾ?**

**ਉੱਤਰ :** ਗੁਰੂ ਜੀ ਨੇ ਸੰਗਤ ਨੂੰ ਹੁਕਮ ਕੀਤਾ—'ਬਾਬਾ, ਬਕਾਲੇ'।

# ਗੁਰੂ ਤੇਗ ਬਹਾਦਰ ਜੀ

**ਪ੍ਰਸ਼ਨ 1. ਮਾਤਾ ਗੁਜਰੀ ਦੇ ਪਿਤਾ ਸ੍ਰੀ ਲਾਲ ਚੰਦ ਜੀ ਕਿੱਥੋਂ ਦੇ ਰਹਿਣ ਵਾਲੇ ਸਨ?**

**ਉੱਤਰ :** ਕਰਤਾਰਪੁਰ (ਜਲੰਧਰ) ਦੇ।

**ਪ੍ਰਸ਼ਨ 2. ਕਿਹੜੀ ਜੰਗ ਵਿਚ ਗੁਰੂ ਜੀ ਨੇ ਤੇਗ ਦੇ ਜੌਹਰ ਦਿਖਾਏ?**

**ਉੱਤਰ :** ਕਰਤਾਰਪੁਰ ਵਿਖੇ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਮੁਗ਼ਲਾਂ ਨਾਲ ਹੋਈ ਜੰਗ ਵਿਚ।

**ਪ੍ਰਸ਼ਨ 3. ਕਰਤਾਰਪੁਰ ਦੀ ਜੰਗ ਦੇ ਮਗਰੋਂ ਗੁਰੂ ਜੀ ਕਿਸ ਥਾਂ 'ਤੇ ਪਰਮਾਤਮਾ ਦੇ ਸਿਮਰਨ ਵਿਚ ਜੁੜੇ ਰਹੇ?**

**ਉੱਤਰ :** ਪਿੰਡ ਬਕਾਲੇ ਵਿਚ।

**ਪ੍ਰਸ਼ਨ 4. ਮੱਖਣ ਸ਼ਾਹ ਲੁਬਾਣਾ ਕਿਥੋਂ ਦਾ ਰਹਿਣ ਵਾਲਾ ਸੀ?**

**ਉੱਤਰ :** ਟਾਂਡਾ, ਜ਼ਿਲ੍ਹਾ ਜਿਹਲਮ ਦਾ।

**ਪ੍ਰਸ਼ਨ 5. ਧੀਰਮਲ ਨੇ ਕਿਹੜੇ ਮਸੰਦ ਰਾਹੀਂ ਗੁਰੂ ਤੇਗ ਬਹਾਦਰ ਸਾਹਿਬ 'ਤੇ ਗੋਲੀ ਚਲਵਾਈ ਸੀ?**

**ਉੱਤਰ :** ਸ਼ੀਹੇਂ ਮਸੰਦ ਰਾਹੀਂ।

**ਪ੍ਰਸ਼ਨ 6. ਸੰਨ 1664 ਨੂੰ ਜਦੋਂ ਗੁਰੂ ਤੇਗ ਬਹਾਦਰ ਸਾਹਿਬ ਅੰਮ੍ਰਿਤਸਰ ਦੇ ਦਰਸ਼ਨਾਂ ਨੂੰ ਗਏ ਤਾਂ ਜਿਸ ਅਸਥਾਨ 'ਤੇ ਬੈਠੇ ਉਥੇ ਅੱਜਕਲ੍ਹ ਕਿਹੜਾ ਗੁਰਦੁਆਰਾ ਹੈ?**

**ਉੱਤਰ :** ਗੁਰਦੁਆਰਾ ਥੜ੍ਹਾ ਸਾਹਿਬ।

**ਪ੍ਰਸ਼ਨ 7. ਜਦੋਂ ਦਰਬਾਰ ਸਾਹਿਬ ਦੇ ਪੁਜਾਰੀਆਂ ਨੇ ਦਰਵਾਜ਼ੇ ਬੰਦ ਕਰ ਲਏ ਤਾਂ ਗੁਰੂ ਜੀ ਕਿਹੜੇ ਪਿੰਡ ਗਏ ਸਨ?**

**ਉੱਤਰ :** ਪਿੰਡ ਵੱਲੇ ਵਿਖੇ।

**ਪ੍ਰਸ਼ਨ 8. ਅਨੰਦਪੁਰ ਸ਼ਹਿਰ ਕਿਹੜੇ ਗੁਰੂ ਜੀ ਨੇ ਕਦੋਂ ਵਸਾਇਆ?**

**ਉੱਤਰ :** ਗੁਰੂ ਤੇਗ ਬਹਾਦਰ ਸਾਹਿਬ ਨੇ 1665 ਈਸਵੀ ਵਿਚ।

**ਪ੍ਰਸ਼ਨ 9. ਅਨੰਦਪੁਰ ਵਸਾਉਣ ਲਈ ਗੁਰੂ ਜੀ ਨੇ ਕਿਹੜੇ ਪਿੰਡ ਦੀ ਜ਼ਮੀਨ ਮੁੱਲ ਲਈ?**

**ਉੱਤਰ :** ਮਾਖੋਵਾਲ ਪਿੰਡ ਦੀ।

**ਪ੍ਰਸ਼ਨ 10. ਮਾਖੋਵਾਲ ਦੀ ਜ਼ਮੀਨ ਗੁਰੂ ਜੀ ਨੇ ਕਿਸ ਪਾਸੋਂ ਖਰੀਦੀ ਸੀ?**

**ਉੱਤਰ :** ਕਹਿਲੂਰ ਦੇ ਰਾਜੇ ਦੀਪ ਚੰਦ ਦੀ ਰਾਣੀ ਤੋਂ ਮੁੱਲ ਲਈ।

**ਪ੍ਰਸ਼ਨ 11. ਗੁਰੂ ਜੀ ਨੇ ਧਮਧਾਣ ਵਿਖੇ 'ਰਾਮ ਦੇਵ' ਨਾਮ ਦੇ ਸਿੱਖ ਨੂੰ ਕਿਹੜਾ ਨਾਮ ਦਿੱਤਾ?**

**ਉੱਤਰ :** 'ਭਾਈ ਮੀਹਾਂ' ਦਾ।

**ਪ੍ਰਸ਼ਨ 12. ਗੁਰੂ ਜੀ ਦੇ ਅੰਤਮ ਵਾਰ ਦਿੱਲੀ ਜਾਣ ਸਮੇਂ ਕਿਹੜੇ ਸਿੱਖ ਉਨ੍ਹਾਂ ਦੇ ਨਾਲ ਗਏ?**

**ਉੱਤਰ :** ਭਾਈ ਮਤੀ ਦਾਸ, ਭਾਈ ਸਤੀ ਦਾਸ, ਭਾਈ ਦਿਆਲਾ ਜੀ,।,

**ਪ੍ਰਸ਼ਨ 13. ਗੁਰੂ ਤੇਗ ਬਹਾਦਰ ਜੀ ਨੂੰ ਸ਼ਹੀਦ ਕਰਨ ਵਾਲੇ ਜਲਾਦ ਦਾ ਕੀ ਨਾਮ ਸੀ?**

**ਉੱਤਰ :** ਜਲਾਲ-ਉਦੀਨ।

**ਪ੍ਰਸ਼ਨ 14. ਜਲਾਦ ਜਲਾਲ-ਉਦੀਨ ਕਿੱਥੋਂ ਦਾ ਰਹਿਣ ਵਾਲਾ ਸੀ?**

**ਉੱਤਰ :** ਸਮਾਣੇ ਦਾ।

**ਪ੍ਰਸ਼ਨ 15. ਗੁਰੂ ਜੀ ਦਾ ਸੀਸ ਗੁਰੂ ਗੋਬਿੰਦ ਸਿੰਘ ਜੀ ਤੱਕ ਪਹੁੰਚਾਉਣ ਵਾਲੇ ਸਿੱਖਾਂ ਦੇ ਨਾਂ ਦੱਸੋ।**

**ਉੱਤਰ :** ਭਾਈ ਜੈਤਾ ਜੀ, ਭਾਈ ਊਦਾ ਜੀ ਤੇ ਭਾਈ ਨਾਨੂੰ ਜੀ।

**ਪ੍ਰਸ਼ਨ 16. ਜਿਥੇ ਗੁਰੂ ਜੀ ਦੇ ਧੜ ਦਾ ਸਸਕਾਰ ਕੀਤਾ ਗਿਆ, ਉਥੇ ਅੱਜਕਲ੍ਹ ਕਿਹੜਾ ਗੁਰਦੁਆਰਾ ਹੈ?**

**ਉੱਤਰ :** ਗੁਰਦੁਆਰਾ ਰਕਾਬ ਗੰਜ ਸਾਹਿਬ, ਦਿੱਲੀ।

## ਗੁਰੂ ਗੋਬਿੰਦ ਸਿੰਘ ਜੀ

**ਪ੍ਰਸ਼ਨ 1. ਪਟਨਾ ਵਿਖੇ ਕਿਹੜਾ ਪੰਡਤ ਗੁਰੂ ਜੀ ਦੇ ਚਰਨਾਂ ਦਾ ਭੌਰਾ ਬਣਿਆ?**

**ਉੱਤਰ :** ਪੰਡਤ ਸ਼ਿਵਦੱਤ।

**ਪ੍ਰਸ਼ਨ 2. ਕਿਹੜੀ ਰਾਣੀ ਨੇ ਗੁਰੂ ਜੀ ਪਾਸੋਂ ਪੁੱਤਰਾਂ ਵਾਲਾ ਨਿੱਘ ਪ੍ਰਾਪਤ ਕੀਤਾ?**

**ਉੱਤਰ :** ਫ਼ਤਹਿ ਚੰਦ ਮੈਣੀ ਦੀ ਰਾਣੀ ਨੇ।

**ਪ੍ਰਸ਼ਨ 3. ਗੁਰੂ ਜੀ ਨੇ ਆਪਣੇ ਦਰਬਾਰ ਵਿਚ ਕਿੰਨੇ ਕਵੀ ਰੱਖੇ ਸਨ ਤੇ ਉਨ੍ਹਾਂ ਕੋਲੋਂ ਕਿਹੋ ਜਿਹਾ ਸਾਹਿਤ ਤਿਆਰ ਕਰਵਾਇਆ?**

ਉੱਤਰ : ਗੁਰੂ ਜੀ ਨੇ 52 ਕਵੀ ਰੱਖੇ ਸਨ ਤੇ ਉਨ੍ਹਾਂ ਕੋਲੋਂ ਬੀਰ ਰਸ ਨਾਲ ਭਰਪੂਰ ਸਾਹਿਤ ਤਿਆਰ ਕਰਵਾਇਆ।

**ਪ੍ਰਸ਼ਨ 4. ਰਣਜੀਤ ਨਗਾਰਾ ਕਦੋਂ ਤਿਆਰ ਕਰਵਾਇਆ ਗਿਆ?**

ਉੱਤਰ : ਸੰਨ 1680 ਈ: ਵਿਚ।

**ਪ੍ਰਸ਼ਨ 5. ਗੁਰੂ ਜੀ ਕਿਹੜਾ ਸਾਜ਼ ਵਧੇਰੇ ਵਜਾਉਂਦੇ ਸਨ?**

ਉੱਤਰ : 'ਤਾਊਸ' ਵਜਾਉਂਦੇ ਸਨ।

**ਪ੍ਰਸ਼ਨ 6. ਗੁਰੂ ਜੀ ਨਾਹਨ ਵਿਚ ਕਿੰਨਾ ਸਮਾਂ ਰਹੇ?**

ਉੱਤਰ : ਤਿੰਨ ਸਾਲ।

**ਪ੍ਰਸ਼ਨ 7. ਗੁਰੂ ਜੀ ਨੇ 1685 ਈ: ਵਿਚ ਜਮਨਾ ਨਦੀ ਦੇ ਕੰਢੇ ਕਿਹੜਾ ਗੁਰਦੁਆਰਾ ਬਣਵਾਇਆ?**

ਉੱਤਰ : ਗੁਰਦੁਆਰਾ ਪਾਉਂਟਾ ਸਾਹਿਬ।

**ਪ੍ਰਸ਼ਨ 8. ਪੀਰ ਬੁੱਧੂ ਸ਼ਾਹ ਕਿੱਥੋਂ ਦਾ ਰਹਿਣ ਵਾਲਾ ਸੀ?**

ਉੱਤਰ : ਸਢੌਰੇ ਦਾ।

**ਪ੍ਰਸ਼ਨ 9. ਪੀਰ ਬੁੱਧੂ ਸ਼ਾਹ ਨੇ ਕਿੰਨੇ ਪਠਾਣ ਗੁਰੂ ਜੀ ਦੀ ਫ਼ੌਜ ਵਾਸਤੇ ਅਰਪਨ ਕੀਤੇ?**

ਉੱਤਰ : 500 ਪਠਾਣ।

**ਪ੍ਰਸ਼ਨ 10. ਭੰਗਾਣੀ ਦਾ ਯੁੱਧ ਕਿਨ੍ਹਾਂ-ਕਿਨ੍ਹਾਂ ਵਿਚਕਾਰ ਹੋਇਆ?**

ਉੱਤਰ : ਭੰਗਾਣੀ ਦਾ ਯੁੱਧ ਗੁਰੂ ਗੋਬਿੰਦ ਸਿੰਘ ਜੀ ਅਤੇ ਕਹਿਲੂਰ ਦੇ ਰਾਜੇ ਭੀਮਚੰਦ ਤੇ ਹੋਰ ਪਹਾੜੀ ਰਾਜਿਆਂ ਵਿਚਕਾਰ ਹੋਇਆ।

**ਪ੍ਰਸ਼ਨ 11. ਭੰਗਾਣੀ ਦੇ ਯੁੱਧ ਵਿਚ ਬੀਬੀ ਵੀਰੋ ਜੀ ਦੇ ਕਿੰਨੇ ਸਪੁੱਤਰ ਸ਼ਾਮਲ ਹੋਏ ਤੇ ਕਿੰਨੇ ਸ਼ਹੀਦ ਹੋਏ?**

ਉੱਤਰ : ਭੰਗਾਣੀ ਦੇ ਯੁੱਧ ਵਿਚ ਬੀਬੀ ਵੀਰੋ ਜੀ ਦੇ ਪੰਜ ਸਪੁੱਤਰ ਸ਼ਾਮਲ ਹੋਏ ਤੇ ਦੋ ਸ਼ਹੀਦ ਹੋਏ।

**ਪ੍ਰਸ਼ਨ 12. ਭੰਗਾਣੀ ਦੇ ਯੁੱਧ ਵਿਚ ਬੀਬੀ ਵੀਰੋ ਜੀ ਦੇ ਸ਼ਹੀਦ ਹੋਣ ਵਾਲੇ ਪੁੱਤਰਾਂ ਦੇ ਨਾਂ ਦੱਸੋ।**

ਉੱਤਰ : 1. ਸੰਗੋ ਸ਼ਾਹ 2. ਜੀਤ ਮੱਲ।

**ਪ੍ਰਸ਼ਨ 13. ਬੀਬੀ ਵੀਰੋ ਜੀ ਗੁਰੂ ਗੋਬਿੰਦ ਸਿੰਘ ਜੀ ਦੇ ਕੀ ਲਗਦੇ ਸਨ?**

ਉੱਤਰ : ਭੂਆ ਜੀ।

**ਪ੍ਰਸ਼ਨ 14. ਭੰਗਾਣੀ ਦੇ ਯੁੱਧ ਵਿਚ ਪੀਰ ਬੁੱਧੂ ਸ਼ਾਹ ਦੇ ਕਿੰਨੇ ਮੁਰੀਦ, ਕਿੰਨੇ ਭਰਾ ਤੇ ਕਿੰਨੇ ਪੁੱਤਰ ਸ਼ਾਮਲ ਹੋਏ?**

**ਉੱਤਰ** : 700 ਮੁਰੀਦ, ਚਾਰ ਪੁੱਤਰ ਤੇ ਦੋ ਭਰਾ ਸ਼ਾਮਲ ਹੋਏ।

**ਪ੍ਰਸ਼ਨ 15. ਨਦੌਣ ਦਾ ਯੁੱਧ ਕਿਨ੍ਹਾਂ ਵਿਚਕਾਰ ਹੋਇਆ?**

**ਉੱਤਰ** : ਇਹ ਜੰਮੂ ਦੇ ਨਵਾਬ ਦੇ ਸੈਨਿਕ ਕਮਾਂਡਰ ਅਲਫ਼ ਖ਼ਾਂ ਤੇ ਗੁਰੂ ਜੀ ਵਿਚਕਾਰ ਹੋਇਆ।

**ਪ੍ਰਸ਼ਨ 16. ਹੁਸਨੀ ਦਾ ਯੁੱਧ ਕਿਨ੍ਹਾਂ ਵਿਚਕਾਰ ਹੋਇਆ?**

**ਉੱਤਰ** : ਹੁਸੈਨ ਖ਼ਾਂ ਤੇ ਹੋਰ ਪਹਾੜੀ ਰਾਜਿਆਂ ਅਤੇ ਗੁਰੂ ਜੀ ਵਿਚਕਾਰ ਹੋਇਆ।

**ਪ੍ਰਸ਼ਨ 17. ਗੁਰੂ ਜੀ ਨੇ ਅਨੰਦਪੁਰ ਦਾ ਕਿਲ੍ਹਾ ਕਦੋਂ ਛੱਡਿਆ?**

**ਉੱਤਰ** : 20-21 ਦਸੰਬਰ 1704 ਦੀ ਵਿਚਕਾਰਲੀ ਰਾਤ ਨੂੰ।

**ਪ੍ਰਸ਼ਨ 18. ਚਮਕੌਰ ਦਾ ਯੁੱਧ ਕਦੋਂ ਹੋਇਆ?**

**ਉੱਤਰ** : 22 ਦਸੰਬਰ, ਸੰਨ 1704 ਨੂੰ।

**ਪ੍ਰਸ਼ਨ 19. ਚਮਕੌਰ ਸਾਹਿਬ ਕਿੰਨੇ ਸਿੱਖਾਂ ਨੇ ਕਿੰਨੀ ਫ਼ੌਜ ਦਾ ਟਾਕਰਾ ਕੀਤਾ?**

**ਉੱਤਰ** : 40 ਸਿੱਖਾਂ ਨੇ ਬਹੁਤ ਵੱਡੀ ਫ਼ੌਜ ਦਾ ਟਾਕਰਾ ਕੀਤਾ।

**ਪ੍ਰਸ਼ਨ 20. ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਕਦੋਂ ਹੋਈ?**

**ਉੱਤਰ** : 27 ਦਸੰਬਰ, ਸੰਨ 1704 ਨੂੰ।

**ਪ੍ਰਸ਼ਨ 21. ਗੁਰੂ ਜੀ ਨੇ ਦੀਨੇ ਪਿੰਡ ਤੋਂ ਕਿਸ ਵੱਲ ਚਿੱਠੀ ਭੇਜੀ?**

**ਉੱਤਰ** : ਦੀਨੇ ਪਿੰਡ ਤੋਂ ਔਰੰਗਜ਼ੇਬ ਵੱਲ ਚਿੱਠੀ ਭੇਜੀ।

**ਪ੍ਰਸ਼ਨ 22. ਗੁਰੂ ਜੀ ਨੇ ਔਰੰਗਜ਼ੇਬ ਵੱਲ ਜਿਹੜੀ ਚਿੱਠੀ ਭੇਜੀ, ਉਸਦੀ ਭਾਸ਼ਾ ਕਿਹੜੀ ਸੀ ਤੇ ਉਸ ਚਿੱਠੀ ਨੂੰ ਕੀ ਕਹਿੰਦੇ ਹਨ?**

**ਉੱਤਰ** : ਉਸ ਚਿੱਠੀ ਦੀ ਭਾਸ਼ਾ 'ਫਾਰਸੀ' ਸੀ ਤੇ ਉਸ ਚਿੱਠੀ ਨੂੰ ਜ਼ਫਰਨਾਮਾ ਕਿਹਾ ਜਾਂਦਾ ਹੈ, ਜਿਸਦਾ ਅਰਥ ਹੈ 'ਜਿੱਤ ਦੀ ਚਿੱਠੀ'।

**ਪ੍ਰਸ਼ਨ 23. ਇਹ ਜ਼ਫ਼ਰਨਾਮਾ ਕਿਹੜਾ ਸਿੱਖ ਲੈ ਕੇ ਗਿਆ ਸੀ?**

**ਉੱਤਰ** : ਭਾਈ ਦਇਆ ਸਿੰਘ ਜੀ।

**ਪ੍ਰਸ਼ਨ 24. ਮੁਕਤਸਰ ਦੀ ਜੰਗ ਤੋਂ ਬਾਅਦ ਗੁਰੂ ਜੀ ਕਿੱਥੇ ਗਏ?**

**ਉੱਤਰ** : ਸਾਬੋ ਕੀ ਤਲਵੰਡੀ।

**ਪ੍ਰਸ਼ਨ 25. ਸਾਬੋ ਕੀ ਤਲਵੰਡੀ ਗੁਰੂ ਜੀ ਨੇ ਕਿਸ ਸਿੱਖ ਦੀ ਪਰਖ ਕੀਤੀ ਤੇ ਉਸਨੂੰ ਅੰਮ੍ਰਿਤ ਛਕਾ ਕੇ ਕੀ ਬਣਾਇਆ?**

**ਉੱਤਰ :** ਭਾਈ ਡੱਲੇ ਦੀ ਪਰਖ ਕੀਤੀ ਤੇ ਉਸਨੂੰ ਅੰਮ੍ਰਿਤ ਛਕਾ ਕੇ ਭਾਈ ਡੱਲਾ ਸਿੰਘ ਬਣਾਇਆ।

**ਪ੍ਰਸ਼ਨ 26. ਔਰੰਗਜ਼ੇਬ ਦੀ ਮੌਤ ਮਗਰੋਂ ਗੁਰੂ ਜੀ ਨੇ ਕਿਸ ਬਾਦਸ਼ਾਹ ਦੀ ਗੱਦੀ 'ਤੇ ਬੈਠਣ ਸਮੇਂ ਮਦਦ ਕੀਤੀ?**

**ਉੱਤਰ :** ਬਹਾਦਰ ਸ਼ਾਹ ਦੀ।

**ਪ੍ਰਸ਼ਨ 27. ਗੁਰੂ ਜੀ ਨਾਦੇੜ ਕਦੋਂ ਆਏ?**

**ਉੱਤਰ :** ਸਤੰਬਰ 1708 ਈ: ਦੇ ਅਰੰਭ ਵਿਚ।

**ਪ੍ਰਸ਼ਨ 28. ਨਾਂਦੇੜ ਵਿਖੇ ਗੁਰੂ ਜੀ ਕਿਹੜੇ ਬੈਰਾਗੀ ਨੂੰ ਮਿਲੇ?**

**ਉੱਤਰ :** ਬੈਰਾਗੀ ਮਾਧੋ ਦਾਸ ਨੂੰ।

**ਪ੍ਰਸ਼ਨ 29. ਗੁਰੂ ਜੀ ਨੇ ਮਾਧੋ ਦਾਸ ਨੂੰ ਅੰਮ੍ਰਿਤ ਛਕਾ ਕੇ ਉਸਨੂੰ ਕੀ ਨਾਮ ਦਿੱਤਾ?**

**ਉੱਤਰ :** ਬੰਦਾ ਸਿੰਘ।

**ਪ੍ਰਸ਼ਨ 30. ਗੁਰੂ ਜੀ ਨੇ ਜੋਤੀ ਜੋਤਿ ਸਮਾਉਣ ਲੱਗਿਆਂ ਗੁਰੂ ਗ੍ਰੰਥ ਤੇ ਪੰਥ ਬਾਰੇ ਕੀ ਕਿਹਾ ਸੀ?**

**ਉੱਤਰ :** ਗੁਰੂ ਦੀ ਆਤਮਾ ਗ੍ਰੰਥ ਵਿਚ ਤੇ ਸਰੀਰ ਪੰਥ ਵਿਚ ਹੋਵੇਗਾ।

**ਪ੍ਰਸ਼ਨ 31. ਕਿਸ ਗੁਰੂ ਜੀ ਨੇ ਭਾਈ ਮਰਦਾਨੇ ਨੂੰ ਕੇਸ ਨਾ ਕਟਵਾਉਣ ਦਾ ਉਪਦੇਸ਼ ਦਿੱਤਾ ਸੀ?**

**ਉੱਤਰ :** ਗੁਰੂ ਨਾਨਕ ਦੇਵ ਜੀ ਨੇ।

**ਪ੍ਰਸ਼ਨ 32. ਅੰਮ੍ਰਿਤ ਛਕਾਉਣ ਤੋਂ ਪਹਿਲਾਂ ਸਿੱਖ ਕਿਵੇਂ ਬਣਾਇਆ ਜਾਂਦਾ ਸੀ?**

**ਉੱਤਰ :** ਚਰਨ ਪਾਹੁਲ ਦੇ ਕੇ।

**ਪ੍ਰਸ਼ਨ 33. ਦਸਵੇਂ ਗੁਰੂ ਜੀ ਨੇ ਚਰਨ ਪਾਹੁਲ ਨੂੰ ਕਿਸ ਵਿਚ ਬਦਲ ਦਿੱਤਾ?**

**ਉੱਤਰ :** ਖੰਡੇ ਦੇ ਅੰਮ੍ਰਿਤ ਵਿਚ।

**ਪ੍ਰਸ਼ਨ 34. ਗੁਰੂ ਜੀ ਨੇ ਆਪ ਕਿਨ੍ਹਾਂ ਤੋਂ ਅੰਮ੍ਰਿਤ ਛਕਿਆ ਅਤੇ ਉਨ੍ਹਾਂ ਦੇ ਨਾਮ ਵਿਚ ਕੀ ਤਬਦੀਲੀ ਆਈ?**

**ਉੱਤਰ :** ਗੁਰੂ ਜੀ ਨੇ ਪੰਜਾਂ ਪਿਆਰਿਆਂ ਤੋਂ ਅੰਮ੍ਰਿਤ ਛਕਿਆ ਤੇ 'ਗੁਰੂ ਗੋਬਿੰਦ ਰਾਏ' ਤੋਂ 'ਗੁਰੂ ਗੋਬਿੰਦ ਸਿੰਘ ਜੀ' ਬਣ ਗਏ।

**ਪ੍ਰਸ਼ਨ 35. 'ਕੌਰ' ਤੇ 'ਸਿੰਘ' ਦਾ ਕੀ ਅਰਥ ਹੈ?**

**ਉੱਤਰ** : ਸਿੰਘ ਦਾ ਅਰਥ ਹੈ 'ਸ਼ੇਰ' ਤੇ ਕੌਰ ਦਾ ਅਰਥ ਹੈ 'ਕੰਵਰ' ਜਾਂ ਰਾਜ ਕੁਮਾਰ।

**ਪ੍ਰਸ਼ਨ 36. ਅਸੀਂ ਸੰਨ 1699 ਦੀ ਵਿਸਾਖੀ ਨੂੰ ਕਿਉਂ ਯਾਦ ਰੱਖਣਾ ਹੈ?**

**ਉੱਤਰ** : ਅਸੀਂ ਸੰਨ 1699 ਦੀ ਵਿਸਾਖੀ ਨੂੰ ਯਾਦ ਰੱਖਣਾ ਹੈ ਕਿਉਂਕਿ ਇਸ ਦਿਨ ਅਸੀਂ ਇਮਤਿਹਾਨ ਵਿਚੋਂ ਪਾਸ ਹੋਏ ਤੇ ਅਸੀਂ ਅੰਮ੍ਰਿਤ ਛਕ ਕੇ 'ਖ਼ਾਲਸਾ' ਬਣ ਗਏ ਸੀ।

**ਪ੍ਰਸ਼ਨ 37. ਲੋਹਗੜ੍ਹ ਕਿਲ੍ਹੇ ਦੇ ਦਰਵਾਜ਼ੇ ਨੂੰ ਟੁੱਟਣ ਤੋਂ ਬਚਾਉਣ ਲਈ ਕਿਹੜੇ ਸਿੱਖ ਦੀ ਡੀਊਟੀ ਲਾਈ ਗਈ ਸੀ?**

**ਉੱਤਰ** : ਭਾਈ ਬਚਿੱਤਰ ਸਿੰਘ ਜੀ ਦੀ।

**ਪ੍ਰਸ਼ਨ 38. ਭਾਈ ਬਚਿੱਤਰ ਸਿੰਘ ਅੰਦਰ ਕਿਹੜੀ ਅਜਿਹੀ ਸ਼ਕਤੀ ਸੀ ਜਿਸਨੇ ਉਨ੍ਹਾਂ ਨੂੰ ਇੰਨਾ ਬਹਾਦਰ ਬਣਾ ਦਿੱਤਾ?**

**ਉੱਤਰ** : ਗੁਰਬਾਣੀ ਅਤੇ ਅੰਮ੍ਰਿਤ ਦੀ ਸ਼ਕਤੀ।

**ਪ੍ਰਸ਼ਨ 39. ਭਾਈ ਬਚਿੱਤਰ ਸਿੰਘ ਜੀ ਦੀ ਸਾਖੀ ਤੋਂ ਕੀ ਸਿੱਖਿਆ ਮਿਲਦੀ ਹੈ?**

**ਉੱਤਰ** : ਅੰਮ੍ਰਿਤ ਛਕ ਕੇ ਅਤੇ ਰਹਿਤ ਮਰਯਾਦਾ ਅਨੁਸਾਰ ਜੀਵਨ ਬਣਾ ਕੇ ਸਿੱਖ ਅੰਦਰ ਨਿਡਰਤਾ ਆਉਂਦੀ ਹੈ। ਮੌਤ ਵੀ ਉਸਨੂੰ ਡਰਾ ਨਹੀਂ ਸਕਦੀ, ਇਸ ਲਈ ਹਰ ਸਿੱਖ ਨੂੰ ਅੰਮ੍ਰਿਤ ਛਕਣਾ ਚਾਹੀਦਾ ਹੈ।

**ਪ੍ਰਸ਼ਨ 40. ਭਾਈ ਡੱਲਾ ਕਿਥੋਂ ਦਾ ਰਹਿਣ ਵਾਲਾ ਸੀ?**

**ਉੱਤਰ** : ਸਾਬੋ ਕੀ ਤਲਵੰਡੀ ਦਾ।

**ਪ੍ਰਸ਼ਨ 41. ਡੱਲੇ ਦੇ ਭਰਮ ਨੂੰ ਦੂਰ ਕਰਨ ਲਈ ਗੁਰੂ ਜੀ ਨੇ ਸਿੱਖ ਵਲੋਂ ਭੇਟਾ ਕੀਤੀ ਬੰਦੂਕ ਪਰਖਣ ਲਈ ਡੱਲੇ ਨੂੰ ਕੀ ਕਿਹਾ?**

**ਉੱਤਰ** : ਗੁਰੂ ਜੀ ਨੇ ਕਿਹਾ, "ਡੱਲਿਆ! ਲਿਆ ਕੋਈ ਆਪਣਾ ਜੁਆਨ, ਅਸੀਂ ਨਿਸ਼ਾਨਾ ਪਰਖਣਾ ਹੈ।"

**ਪ੍ਰਸ਼ਨ 42. ਭਾਈ ਡੱਲੇ ਨੇ ਗੁਰੂ ਜੀ ਦੇ ਉਪਰੋਕਤ ਬਚਨਾਂ ਦਾ ਕੀ ਉੱਤਰ ਦਿੱਤਾ?**

**ਉੱਤਰ** : ਭਾਈ ਡੱਲੇ ਨੇ ਗੁਰੂ ਜੀ ਨੂੰ ਕਿਹਾ, ਹਜ਼ੂਰ! "ਕਿਸੇ ਜਾਨਵਰ ਦਾ ਸ਼ਿਕਾਰ ਕਰਕੇ ਇਹ ਬੰਦੂਕ ਪਰਖੀ ਜਾ ਸਕਦੀ ਹੈ, ਬੰਦਾ ਕਿਉਂ ਮਾਰਦੇ ਹੋ?"

**ਪ੍ਰਸ਼ਨ 43. ਭਾਈ ਡੱਲੇ ਦੀ ਸਾਖੀ ਤੋਂ ਕੀ ਸਿੱਖਿਆ ਮਿਲਦੀ ਹੈ?**

**ਉੱਤਰ** : ਅੰਮ੍ਰਿਤ ਛਕ ਕੇ ਗੁਰੂ ਦੇ ਹੁਕਮਾਂ ਅਨੁਸਾਰ ਚੱਲਣ ਨਾਲ ਮਨੁੱਖ ਅੰਦਰ ਚੜ੍ਹਦੀ ਕਲਾ ਆ ਜਾਂਦੀ ਹੈ, ਇਸ ਲਈ ਅੰਮ੍ਰਿਤ ਛਕਣਾ ਜ਼ਰੂਰੀ ਹੈ।

**ਪ੍ਰਸ਼ਨ 44. ਦਸਮ ਗੁਰੂ ਜੀ ਨੇ ਸ਼ਿੱਖਾਂ ਦੀ ਪਰਖ ਕਰਨ ਲਈ, ਦਾਨ ਲੈਣ ਆਏ ਪੰਡਤ ਨੂੰ ਕੀ-ਕੀ ਦਿੱਤਾ?**

**ਉੱਤਰ** : ਮਾਂਹ ਦੀ ਦਾਲ, ਸਰ੍ਹੋਂ ਦਾ ਤੇਲ, ਲੋਹਾ ਆਦਿ।

**ਪ੍ਰਸ਼ਨ 45. ਗੁਰੂ ਜੀ ਦੇ ਸਿੱਖਾਂ ਨੇ ਸਾਰੀਆਂ ਚੀਜ਼ਾਂ ਖੋਹ ਕੇ ਪੰਡਤ ਜੀ ਨੂੰ ਕੀ ਕਿਹਾ?**

**ਉੱਤਰ** : "ਇਹ ਚੀਜ਼ਾਂ ਹਜ਼ਮ ਕਰਨੀਆਂ ਸੌਖੀਆਂ ਨਹੀਂ, ਤੁਸੀਂ ਕ੍ਰਿਪਾ ਕਰਕੇ ਵਾਪਸ ਭੱਜ ਜਾਵੋ। ਸਿੱਖ ਤੁਹਾਡੇ ਭਰਮ-ਜਾਲ ਵਿਚ ਨਹੀਂ ਫਸ ਸਕਦੇ।"

**ਪ੍ਰਸ਼ਨ 46. 'ਖੋਤੇ ਉਤੇ ਸ਼ੇਰ ਦੀ ਖੱਲ' ਵਾਲੀ ਸਾਖੀ ਅਨੁਸਾਰ ਖੋਤੇ ਉਤੇ ਸ਼ੇਰ ਦੀ ਖੱਲ ਕਿਸਨੇ ਪੁਆਈ ਸੀ?**

**ਉੱਤਰ** : ਗੁਰੂ ਗੋਬਿੰਦ ਸਿੰਘ ਜੀ ਨੇ।

**ਪ੍ਰਸ਼ਨ 47. ਗੁਰੂ ਜੀ ਦੁਆਰਾ ਇਹ ਕੌਤਕ ਕਿਉਂ ਰਚਾਇਆ ਗਿਆ?**

**ਉੱਤਰ** : ਗੁਰੂ ਜੀ ਨੇ ਕਿਹਾ ਕਿ ਇਸ ਨਾਲ ਪਤਾ ਲੱਗੇਗਾ ਕਿ ਸਿੱਖਾਂ ਨੇ ਬਾਹਰਲਾ ਰੂਪ ਹੀ ਸਿੰਘਾਂ ਵਾਲਾ ਬਣਾਇਆ ਹੈ ਕਿ ਅੰਦਰ ਵੀ ਸਿੰਘਾਂ ਵਾਲੇ ਗੁਣ ਹਨ।

**ਪ੍ਰਸ਼ਨ 48. 'ਖੋਤੇ ਉਤੇ ਸ਼ੇਰ ਦੀ ਖੱਲ' ਵਾਲੀ ਸਾਖੀ ਤੋਂ ਕੀ ਸਿੱਖਿਆ ਮਿਲਦੀ ਹੈ?**

**ਉੱਤਰ** : ਇਸ ਤੋਂ ਸਿੱਖਿਆ ਮਿਲਦੀ ਹੈ ਕਿ ਅਸੀਂ ਨਕਲੀ ਸਿੱਖ ਨਹੀਂ ਬਣਨਾ। ਬਾਹਰਲੇ ਸਰੂਪ ਦੇ ਨਾਲ-ਨਾਲ ਅੰਦਰ ਵੀ ਸਿੱਖੀ ਦੇ ਗੁਣ ਧਾਰਨ ਕਰਨੇ ਜ਼ਰੂਰੀ ਹਨ।

ਨੋਟ : **ਵਿਸਥਾਰ ਵਿਚ ਜਾਣਕਾਰੀ ਲੈਣ ਲਈ ਕਾਲਜ ਦੁਆਰਾ ਪ੍ਰਕਾਸ਼ਿਤ ਪੁਸਤਕ 'ਸੰਖੇਪ ਇਤਿਹਾਸ ਦਸ ਗੁਰੂ ਸਾਹਿਬਾਨ' ਪੜ੍ਹੋ ਜੀ।**



# (ਅ) ਖ਼ੂਨ ਸ਼ਹੀਦਾਂ ਦਾ

## ਸ਼ਹੀਦਾਂ ਦਾ ਜਨਮ

| | ਸ਼ਹੀਦ ਦਾ ਨਾਮ | ਜਨਮ ਅਸਥਾਨ |
|---|---|---|
| 1. | ਭਾਈ ਮਤੀ ਦਾਸ ਜੀ | ਪਿੰਡ ਕਰਿਆਲਾ, ਜ਼ਿਲ੍ਹਾ ਜਿਹਲਮ (ਪਾਕਿਸਤਾਨ) |
| 2. | ਭਾਈ ਦਇਆਲਾ ਜੀ | ਪਿੰਡ ਅਲੀਪੁਰ ਜ਼ਿਲ੍ਹਾ ਮੁਜ਼ਫਰਗੜ੍ਹ (ਪਾਕਿਸਤਾਨ) |
| 3. | ਭਾਈ ਸਤੀ ਦਾਸ ਜੀ | ਪਿੰਡ ਕਰਿਆਲਾ, ਜ਼ਿਲ੍ਹਾ ਜਿਹਲਮ (ਪਾਕਿਸਤਾਨ) |
| 4. | ਬਾਬਾ ਅਜੀਤ ਸਿੰਘ ਜੀ | ਪਾਉਂਟਾ ਸਾਹਿਬ (ਜ਼ਿਲ੍ਹਾ ਨਾਹਨ) |
| 5. | ਬਾਬਾ ਜੁਝਾਰ ਸਿੰਘ ਜੀ | ਅਨੰਦਪੁਰ ਸਾਹਿਬ (ਜ਼ਿਲ੍ਹਾ ਰੋਪੜ) |
| 6. | ਬਾਬਾ ਜ਼ੋਰਾਵਰ ਸਿੰਘ ਜੀ | ਅਨੰਦਪੁਰ ਸਾਹਿਬ (ਜ਼ਿਲ੍ਹਾ ਰੋਪੜ) |
| 7. | ਬਾਬਾ ਫ਼ਤਹਿ ਸਿੰਘ ਜੀ | ਅਨੰਦਪੁਰ ਸਾਹਿਬ (ਜ਼ਿਲ੍ਹਾ ਰੋਪੜ) |
| 8. | ਭਾਈ ਉਦੈ ਸਿੰਘ ਜੀ | ਅਲੀਪੁਰ, ਜ਼ਿਲ੍ਹਾ ਮੁਜ਼ੱਫਰਗੜ੍ਹ (ਪਾਕਿਸਤਾਨ) |
| 9. | ਬਾਬਾ ਬੰਦਾ ਸਿੰਘ ਬਹਾਦਰ | ਰਾਜੌਰੀ, (ਜ਼ਿਲ੍ਹਾ ਪੁਣਛ (ਜੰਮੂ) |
| 10. | ਭਾਈ ਤਾਰਾ ਸਿੰਘ ਜੀ | ਪਿੰਡ 'ਵਾਂ' (ਜ਼ਿਲ੍ਹਾ ਅੰਮ੍ਰਿਤਸਰ) |
| 11. | ਭਾਈ ਮਨੀ ਸਿੰਘ ਜੀ | ਪਿੰਡ ਅਲੀਪੁਰ, ਜ਼ਿਲ੍ਹਾ ਮੁਜ਼ੱਫਰਗੜ੍ਹ (ਪਾਕਿਸਤਾਨ) |
| 12. | ਭਾਈ ਸੁੱਖਾ ਸਿੰਘ ਜੀ | ਮਾੜੀ ਕੰਬੋ (ਜ਼ਿਲ੍ਹਾ ਅੰਮ੍ਰਿਤਸਰ) |
| 13. | ਭਾਈ ਮਹਿਤਾਬ ਸਿੰਘ ਜੀ | ਮੀਰਾਂ ਕੋਟ (ਜ਼ਿਲ੍ਹਾ ਅੰਮ੍ਰਿਤਸਰ) |
| 14. | ਭਾਈ ਸੁਬੇਗ ਸਿੰਘ ਜੀ | ਪਿੰਡ ਜੰਬਰ (ਜ਼ਿਲ੍ਹਾ ਲਾਹੌਰ) |
| 15. | ਭਾਈ ਸ਼ਾਹਬਾਜ਼ ਸਿੰਘ ਜੀ | ਪਿੰਡ ਜੰਬਰ (ਜ਼ਿਲ੍ਹਾ ਲਾਹੌਰ) |
| 16. | ਭਾਈ ਤਾਰੂ ਸਿੰਘ ਜੀ | ਪਿੰਡ ਪੂਹਲਾ (ਜ਼ਿਲ੍ਹਾ ਅੰਮ੍ਰਿਤਸਰ) |
| 17. | ਬਾਬਾ ਦੀਪ ਸਿੰਘ ਜੀ | ਪਿੰਡ ਪਹੂਵਿੰਡ (ਜ਼ਿਲ੍ਹਾ ਅੰਮ੍ਰਿਤਸਰ) |

## 1. ਭਾਈ ਮਤੀ ਦਾਸ ਜੀ

**ਪ੍ਰਸ਼ਨ 1. ਕਸ਼ਮੀਰੀ ਪੰਡਤਾਂ ਦੀ ਫਰਿਆਦ ਸੁਣ ਕੇ ਗੁਰੂ ਤੇਗ ਬਹਾਦਰ ਜੀ ਨੇ ਕੀ ਉੱਤਰ ਦਿੱਤਾ?**

**ਉੱਤਰ** : ਗੁਰੂ ਸਾਹਿਬ ਨੇ ਕਿਹਾ—"ਜਾਉ ਜਾ ਕੇ ਕਹਿ ਦਿਉ ਔਰੰਗਜ਼ੇਬ ਨੂੰ ਕਿ ਜੇ ਉਹ ਗੁਰੂ ਤੇਗ ਬਹਾਦਰ ਸਾਹਿਬ ਨੂੰ ਮੁਸਲਮਾਨ ਬਣਨ ਲਈ ਮਨਾ ਲਵੇ ਤਾਂ ਹਿੰਦੁਸਤਾਨ ਦੇ ਸਾਰੇ ਹਿੰਦੂ, ਮੁਸਲਮਾਨ ਬਣ ਜਾਣਗੇ।"

**ਪ੍ਰਸ਼ਨ 2. ਕਿੱਥੋਂ ਦਾ ਨਵਾਬ ਹਿੰਦੂਆਂ ਨੂੰ ਜ਼ਬਰਦਸਤੀ ਮੁਸਲਮਾਨ ਬਣਾ ਰਿਹਾ ਸੀ?**

**ਉੱਤਰ** : ਕਸ਼ਮੀਰ ਦਾ ਨਵਾਬ ਸ਼ੇਰ ਅਫਗਾਨ ਖ਼ਾਂ (ਇਫ਼ਤਖ਼ਾਰ ਖ਼ਾਨ)।

**ਪ੍ਰਸ਼ਨ 3. ਕਸ਼ਮੀਰੀ ਪੰਡਤਾਂ ਨੇ ਕਿਸ ਦੇ ਰਾਹੀਂ ਗੁਰੂ ਸਾਹਿਬ ਦਾ ਹੁਕਮ ਔਰੰਗਜ਼ੇਬ ਨੂੰ ਪਹੁੰਚਾਇਆ?**

**ਉੱਤਰ** : ਲਾਹੌਰ ਦੇ ਗਵਰਨਰ ਰਾਹੀਂ।

**ਪ੍ਰਸ਼ਨ 4. ਕਿਸ ਦੇ ਸੱਦੇ 'ਤੇ ਗੁਰੂ ਤੇਗ ਬਹਾਦਰ ਜੀ ਦਿੱਲੀ ਪਹੁੰਚੇ ਸਨ?**

**ਉੱਤਰ** : ਔਰੰਗਜ਼ੇਬ ਦੇ ਸੱਦੇ 'ਤੇ।

**ਪ੍ਰਸ਼ਨ 5. ਭਾਈ ਮਤੀ ਦਾਸ ਜੀ ਨੇ ਸ਼ਹੀਦੀ ਤੋਂ ਪਹਿਲਾਂ ਆਖ਼ਰੀ ਖਾਹਿਸ਼ ਕੀ ਦੱਸੀ ਸੀ?**

**ਉੱਤਰ** : ਆਪ ਨੇ ਕਿਹਾ ਕਿ "ਮੇਰਾ ਮੂੰਹ ਮੇਰੇ ਗੁਰੂ ਵੱਲ ਰੱਖਣਾ ਤਾਂ ਜੋ ਅੰਤ ਸਮੇਂ ਮੈਂ ਪਿੰਜਰੇ ਵਿਚ ਪਏ ਆਪਣੇ ਮੁਰਸ਼ਿਦ ਦੇ ਦਰਸ਼ਨ ਕਰਦਾ ਹੋਇਆ ਸਰੀਰ ਤਿਆਗਾਂ।"

## 2. ਭਾਈ ਦਇਆਲਾ ਜੀ

**ਪ੍ਰਸ਼ਨ 1. ਭਾਈ ਦਇਆਲਾ ਜੀ ਦੇ ਮਾਤਾ-ਪਿਤਾ ਦਾ ਨਾਮ ਦੱਸੋ।**

**ਉੱਤਰ** : ਪਿਤਾ—ਮਾਈ ਦਾਸ ਜੀ। ਮਾਤਾ—ਮਧਰੀ ਬਾਈ ਜੀ।

**ਪ੍ਰਸ਼ਨ 2. ਗੁਰੂ ਤੇਗ ਬਹਾਦਰ ਜੀ ਦਿੱਲੀ ਕਿਉਂ ਗਏ ਸਨ?**

**ਉੱਤਰ** : ਔਰੰਗਜ਼ੇਬ ਵਲੋਂ ਚਲਾਈ ਗਈ ਜ਼ੁਲਮ ਦੀ ਹਨੇਰੀ ਨੂੰ ਠੱਲ੍ਹ ਪਾਉਣ ਲਈ।

**ਪ੍ਰਸ਼ਨ 3. ਭਾਈ ਦਇਆਲਾ ਜੀ ਨੇ ਆਪਣੀ ਆਖ਼ਰੀ ਖਾਹਿਸ਼ ਕੀ ਦੱਸੀ ਸੀ?**

**ਉੱਤਰ** : ਆਪ ਨੇ ਦੱਸਿਆ ਕਿ ਮੈਂ ਆਪਣੇ ਮੁਰਸ਼ਿਦ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸਨਮੁਖ ਸ਼ਹੀਦੀ ਪਾਉਣੀ ਚਾਹੁੰਦਾ ਹਾਂ।

## 3. ਭਾਈ ਸਤੀ ਦਾਸ ਜੀ

**ਪ੍ਰਸ਼ਨ 1. ਗੁਰੂ ਤੇਗ ਬਹਾਦਰ ਜੀ ਜੋ ਬਚਨ ਕਰਦੇ ਸਨ, ਭਾਈ ਸਤੀ ਦਾਸ ਜੀ ਉਨ੍ਹਾਂ ਨੂੰ ਕਿਸ ਬੋਲੀ ਦੇ ਅੱਖਰਾਂ ਵਿਚ ਲਿਖਦੇ ਸਨ?**

ਉੱਤਰ : ਫ਼ਾਰਸੀ ਅੱਖਰਾਂ ਵਿਚ।

## 4. ਸਾਹਿਬਜ਼ਾਦਾ ਅਜੀਤ ਸਿੰਘ ਜੀ

**ਪ੍ਰਸ਼ਨ 1. ਸਾਹਿਬਜ਼ਾਦਿਆਂ ਦੀ ਧਾਰਮਿਕ, ਸੰਸਾਰਕ ਤੇ ਸ਼ਸਤਰ ਵਿੱਦਿਆ ਦੀ ਸਿਖਲਾਈ ਕਿਸ ਦੀ ਨਿਗਰਾਨੀ ਹੇਠ ਹੋਈ ਸੀ?**

ਉੱਤਰ : ਗੁਰੂ ਗੋਬਿੰਦ ਸਿੰਘ ਜੀ ਦੀ ਨਿਗਰਾਨੀ ਹੇਠ।

**ਪ੍ਰਸ਼ਨ 2. ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਵਿਚ ਦੇਵਦਾਸ ਬ੍ਰਾਹਮਣ ਨੇ ਕੀ ਫਰਿਆਦ ਕੀਤੀ?**

ਉੱਤਰ : ਬ੍ਰਾਹਮਣ ਨੇ ਕਿਹਾ ਕਿ, "ਮੈਂ ਆਪਣੀ ਨਵ-ਵਿਆਹੀ ਇਸਤਰੀ ਨੂੰ ਆਪਣੇ ਸਹੁਰੇ ਪਿੰਡੋਂ ਲੈ ਜਾ ਰਿਹਾ ਸੀ ਕਿ ਰਸਤੇ ਵਿਚ ਬੱਸੀ ਪਿੰਡ ਦੇ ਪਠਾਣਾਂ ਨੇ ਮੇਰੀ ਬ੍ਰਾਹਮਣੀ ਖੋਹ ਲਈ ਹੈ। ਆਪ ਮੇਰੀ ਮਦਦ ਕਰੋ।"

**ਪ੍ਰਸ਼ਨ 3. ਗੁਰੂ ਜੀ ਨੇ ਬ੍ਰਾਹਮਣ ਦੀ ਮਦਦ ਲਈ ਕਿਸਨੂੰ ਭੇਜਿਆ?**

ਉੱਤਰ : ਬਾਬਾ ਅਜੀਤ ਸਿੰਘ ਜੀ ਨੂੰ।

**ਪ੍ਰਸ਼ਨ 4. ਗੁਰੂ ਜੀ ਨੇ ਬਾਬਾ ਅਜੀਤ ਸਿੰਘ ਜੀ ਨਾਲ ਕਿੰਨੀ ਫ਼ੌਜ ਭੇਜੀ?**

ਉੱਤਰ : 100 ਘੋੜ ਸਵਾਰ ਸਿੰਘ।

**ਪ੍ਰਸ਼ਨ 5. ਦੇਵ ਦਾਸ ਬ੍ਰਾਹਮਣ ਦੀ ਬ੍ਰਾਹਮਣੀ ਕਿਸ ਦੀ ਕੈਦ ਵਿਚ ਸੀ?**

ਉੱਤਰ : ਜ਼ਾਬਰ ਖ਼ਾਨ ਦੀ।

**ਪ੍ਰਸ਼ਨ 6. ਪਹਾੜੀ ਰਾਜਿਆਂ ਅਤੇ ਮੁਗ਼ਲ ਫ਼ੌਜਾਂ ਨੇ ਅਨੰਦਪੁਰ ਸਾਹਿਬ ਨੂੰ ਕਿੰਨੀ ਦੇਰ ਘੇਰਾ ਪਾਈ ਰੱਖਿਆ?**

ਉੱਤਰ : ਸੱਤ ਮਹੀਨੇ।

**ਪ੍ਰਸ਼ਨ 7. ਗੁਰੂ ਗੋਬਿੰਦ ਸਿੰਘ ਜੀ ਚਮਕੌਰ ਸਾਹਿਬ ਕਿੱਥੇ ਰੁਕੇ ਸਨ?**

ਉੱਤਰ : ਚੌਧਰੀ ਬੁੱਧੀ ਚੰਦ ਦੀ ਗੜ੍ਹੀਨੁਮਾ ਹਵੇਲੀ ਵਿਚ।

**ਪ੍ਰਸ਼ਨ 8. ਇਸ ਗੜ੍ਹੀ ਵਿਚ ਰਹਿ ਕੇ ਦੁਸ਼ਮਣ ਦਲ ਦਾ ਮੁਕਾਬਲਾ ਕਰਨ ਦਾ ਫ਼ੈਸਲਾ ਕਿਸ ਨੇ ਕੀਤਾ ਸੀ?**

ਉੱਤਰ : ਗੁਰੂ ਗੋਬਿੰਦ ਸਿੰਘ ਜੀ ਨੇ।

## 5. ਸਾਹਿਬਜ਼ਾਦਾ ਜੁਝਾਰ ਸਿੰਘ ਜੀ

**ਪ੍ਰਸ਼ਨ 1. ਧਾਰਮਿਕ ਤੇ ਸੰਸਾਰਕ ਵਿੱਦਿਆ ਦੇ ਇਲਾਵਾ ਸਾਹਿਬਜ਼ਾਦਿਆਂ ਨੂੰ ਹੋਰ ਕਿਸ ਚੀਜ਼ ਦੀ ਸਿਖਲਾਈ ਦਿੱਤੀ ਗਈ?**

ਉੱਤਰ : ਸਰੀਰਕ ਕਸਰਤਾਂ, ਘੋੜ ਸਵਾਰੀ, ਤੀਰਅੰਦਾਜ਼ੀ, ਤਲਵਾਰ ਤੇ ਨੇਜ਼ੇ ਆਦਿ ਹਥਿਆਰਾਂ ਦੀ ਵਰਤੋਂ ਦੀ ਸਿਖਲਾਈ ਦਿੱਤੀ ਗਈ।

**ਪ੍ਰਸ਼ਨ 2. ਬਾਬਾ ਜੁਝਾਰ ਸਿੰਘ ਜੀ ਨੇ ਜੰਗ ਵਿਚ ਦੁਸ਼ਮਣਾਂ ਦੇ ਆਹੂ ਲਾਹੁਣ ਦੇ ਲਈ ਗੁਰੂ ਜੀ ਅੱਗੇ ਕੀ ਬੇਨਤੀ ਕੀਤੀ?**

ਉੱਤਰ : ਆਪ ਨੇ ਕਿਹਾ, "ਪਿਤਾ ਜੀ! ਮੈਨੂੰ ਵੀ ਆਗਿਆ ਬਖ਼ਸ਼ੋ ਤਾਂ ਜੋ ਮੈਂ ਵੀ ਵੀਰ ਅਜੀਤ ਸਿੰਘ ਵਾਂਗੂੰ ਦੁਸ਼ਮਣਾਂ ਦੇ ਆਹੂ ਲਾਹੁੰਦਿਆਂ ਹੋਇਆਂ ਗੁਰਸਿੱਖਾਂ ਨਾਲ ਮੋਢੇ ਨਾਲ ਮੋਢਾ ਡਾਹ ਕੇ ਸ਼ਹੀਦੀ ਪਾ ਸਕਾਂ।"

**ਪ੍ਰਸ਼ਨ 3. ਜਦੋਂ ਦੋਨੋਂ ਵੱਡੇ ਸਾਹਿਬਜ਼ਾਦੇ ਜੰਗ ਵਿਚ ਸ਼ਹੀਦ ਹੋ ਗਏ ਤਾਂ ਗੁਰੂ ਗੋਬਿੰਦ ਸਿੰਘ ਜੀ ਨੇ ਅਕਾਲ ਪੁਰਖ ਜੀ ਅੱਗੇ ਸ਼ੁਕਰਾਨਾ ਕਿਵੇਂ ਕੀਤਾ?**

ਉੱਤਰ : ਹੇ ਵਾਹਿਗੁਰੂ ਤੇਰਾ ਸ਼ੁਕਰ ਹੈ ਕਿ ਦੋਵੇਂ ਬੱਚੇ ਸਿੱਖੀ ਸਿਦਕ ਵਿਚ ਪੂਰੇ ਉਤਰੇ ਹਨ ਤੇ ਇਮਤਿਹਾਨ ਵਿਚੋਂ ਪਾਸ ਹੋਏ ਹਨ।

**ਪ੍ਰਸ਼ਨ 4. ਕੀ ਸੰਸਾਰ ਦੇ ਇਤਿਹਾਸ ਵਿਚ ਕੋਈ ਹੋਰ ਐਸੀ ਮਿਸਾਲ ਹੈ ਕਿ ਕੋਈ ਪਿਤਾ ਆਪਣੇ ਬੱਚਿਆਂ ਨੂੰ ਆਪਣੀਆਂ ਅੱਖਾਂ ਸਾਹਮਣੇ ਸ਼ਹੀਦ ਹੁੰਦਾ ਦੇਖ ਕੇ ਪਰਮਾਤਮਾ ਦਾ ਸ਼ੁਕਰ ਕਰੇ?**

ਉੱਤਰ : ਨਹੀਂ ਜੀ।

**ਪ੍ਰਸ਼ਨ 5. ਵੱਡੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਤੋਂ ਕੀ ਪ੍ਰੇਰਨਾ ਮਿਲਦੀ ਹੈ?**

ਉੱਤਰ : ਜ਼ੁਲਮ ਦੇ ਖਾਤਮੇ ਲਈ ਸਾਨੂੰ ਵੀ ਤਤਪਰ ਰਹਿਣਾ ਚਾਹੀਦਾ ਹੈ। ਭਾਵੇਂ ਇਸ ਲਈ ਸਾਨੂੰ ਆਪਣੀ ਜਾਨ ਵੀ ਕਿਉਂ ਨਾ ਕੁਰਬਾਨ ਕਰਨੀ ਪਵੇ।

## 6. ਛੋਟੇ ਸਾਹਿਬਜ਼ਾਦੇ

**ਪ੍ਰਸ਼ਨ 1. ਗੰਗੂ ਕਿੱਥੋਂ ਦਾ ਰਹਿਣ ਵਾਲਾ ਸੀ?**

ਉੱਤਰ : ਪਿੰਡ ਖੇੜੀ ਦਾ।

**ਪ੍ਰਸ਼ਨ 2. ਗੰਗੂ ਛੋਟੇ ਸਾਹਿਬਜ਼ਾਦਿਆਂ ਤੇ ਮਾਤਾ ਗੁਜਰੀ ਨੂੰ ਕਿੱਥੇ ਲੈ ਗਿਆ ਸੀ?**

ਉੱਤਰ : ਆਪਣੇ ਪਿੰਡ ਖੇੜੀ ਵਿਖੇ।

**ਪ੍ਰਸ਼ਨ 3. ਗੰਗੂ ਨੇ ਛੋਟੇ ਸਾਹਿਬਜ਼ਾਦਿਆਂ ਤੇ ਮਾਤਾ ਗੁਜਰੀ ਜੀ ਨੂੰ ਕਿਸ ਰਾਹੀਂ ਗ੍ਰਿਫ਼ਤਾਰ ਕਰਵਾਇਆ ਸੀ?**

ਉੱਤਰ : ਪਿੰਡ ਦੇ ਚੌਧਰੀ ਰਾਹੀਂ, ਮੁਰਿੰਡੇ ਦੇ ਥਾਣੇ ਵਿਚ ਸ਼ਿਕਾਇਤ ਕਰਕੇ।

**ਪ੍ਰਸ਼ਨ 4. ਗੰਗੂ ਨੇ ਛੋਟੇ ਸਾਹਿਬਜ਼ਾਦਿਆਂ ਤੇ ਮਾਤਾ ਗੁਜਰੀ ਨੂੰ ਕਿਉਂ ਗ੍ਰਿਫ਼ਤਾਰ ਕਰਵਾਇਆ ਸੀ?**

ਉੱਤਰ : ਹਕੂਮਤ ਪਾਸੋਂ ਇਨਾਮ ਹਾਸਲ ਕਰਨ ਲਈ।

**ਪ੍ਰਸ਼ਨ 5. ਛੋਟੇ ਸਾਹਿਬਜ਼ਾਦਿਆਂ ਤੇ ਮਾਤਾ ਗੁਜਰੀ ਜੀ ਨੂੰ ਠੰਡੇ ਬੁਰਜ ਵਿਚ ਰੱਖਣ ਦਾ ਹੁਕਮ ਕਿਸ ਨੇ ਦਿੱਤਾ ਸੀ?**

ਉੱਤਰ : ਨਵਾਬ ਵਜ਼ੀਰ ਖ਼ਾਨ ਨੇ।

**ਪ੍ਰਸ਼ਨ 6. ਕਚਹਿਰੀ ਭੇਜਣ ਤੋਂ ਪਹਿਲਾਂ ਦਾਦੀ ਨੇ ਪੋਤਿਆਂ ਨੂੰ ਕੀ ਕਿਹਾ?**

ਉੱਤਰ : "ਪਤਾ ਜੇ, ਤੁਸੀਂ ਉਸ ਗੁਰੂ ਗੋਬਿੰਦ ਸਿੰਘ ਸ਼ੇਰ ਗੁਰੂ ਦੇ ਬੱਚੇ ਹੋ, ਜਿਸ ਨੇ ਜ਼ਾਲਮਾਂ ਤੋਂ ਕਦੀ ਈਨ ਨਹੀਂ ਮੰਨੀ। ਤੁਸੀਂ ਵੀ ਆਪਣੇ ਪਿਤਾ ਦੀ ਸ਼ਾਨ ਨੂੰ ਜਾਨਾਂ ਵਾਰ ਕੇ ਕਾਇਮ ਰੱਖਣਾ।"

**ਪ੍ਰਸ਼ਨ 7. ਨਵਾਬ ਸਾਹਿਬ ਨੂੰ ਝੁਕ ਕੇ ਸਲਾਮ ਕਰਨ ਵਾਲੀ ਗੱਲ ਕਿਸ ਨੇ ਕਹੀ ਸੀ?**

ਉੱਤਰ : ਦਰਬਾਰੀ ਸੁੱਚਾ ਨੰਦ ਨੇ।

**ਪ੍ਰਸ਼ਨ 8. ਜਦ ਸੁੱਚਾ ਨੰਦ ਨੇ ਸਾਹਿਬਜ਼ਾਦਿਆਂ ਨੂੰ ਵਜ਼ੀਰ ਖ਼ਾਨ ਅੱਗੇ ਝੁਕ ਕੇ ਸਲਾਮ ਕਰਨ ਲਈ ਕਿਹਾ ਤਾਂ ਉਨ੍ਹਾਂ ਕੀ ਜਵਾਬ ਦਿੱਤਾ?**

ਉੱਤਰ : ਉਨ੍ਹਾਂ ਕਿਹਾ, "ਅਸੀਂ ਗੁਰੂ ਅਤੇ ਰੱਬ ਤੋਂ ਛੁੱਟ ਕਿਸੇ ਅੱਗੇ ਸੀਸ ਨਹੀਂ ਨਿਵਾਉਂਦੇ। ਇਹ ਸਿੱਖਿਆ ਸਾਨੂੰ ਪਿਤਾ ਗੁਰੂ ਨੇ ਦਿੱਤੀ ਹੈ।"

**ਪ੍ਰਸ਼ਨ 9. "ਇਹ ਬੱਚੇ ਪਿਤਾ ਵਾਂਗੂੰ ਹਕੂਮਤ ਦਾ ਨੱਕ ਵਿਚ ਦਮ ਕਰ ਦੇਣਗੇ। ਇਹਨਾਂ ਦਾ ਤਾਂ ਹੁਣੇ ਹੀ ਮੱਕੂ ਠੱਪ ਦੇਣਾ ਚਾਹੀਦਾ ਹੈ।" ਇਹ ਸ਼ਬਦ ਕਿਸ ਨੇ ਕਿਸ ਨੂੰ ਕਹੇ?**

ਉੱਤਰ : ਸੁੱਚਾ ਨੰਦ ਨੇ, ਨਵਾਬ ਵਜ਼ੀਰ ਖ਼ਾਨ ਨੂੰ ਕਹੇ।

**ਪ੍ਰਸ਼ਨ 10. ਸਰਹੰਦ ਦੇ ਦਰਬਾਰ ਵਿਚ ਇਹ ਕਿਸ ਨੇ ਕਿਹਾ ਸੀ ਕਿ ਪਿਤਾ (ਗੁਰੂ ਗੋਬਿੰਦ ਸਿੰਘ) ਦੇ ਕਸੂਰ ਦੀ ਸਜ਼ਾ ਬੱਚਿਆਂ (ਸਾਹਿਬਜ਼ਾਦਿਆਂ) ਨੂੰ ਨਹੀਂ ਮਿਲਣੀ ਚਾਹੀਦੀ?**

**ਉੱਤਰ** : ਮਲੇਰਕੋਟਲੇ ਦੇ ਨਵਾਬ ਸ਼ੇਰ ਮੁਹੰਮਦ ਨੇ।

**ਪ੍ਰਸ਼ਨ 11. "ਸੱਪ ਦੇ ਬੱਚਿਆਂ ਦਾ ਸਿਰ ਛੋਟੇ ਹੁੰਦਿਆਂ ਹੀ ਫੇਹ ਦੇਣਾ ਚਾਹੀਦਾ ਹੈ ਨਹੀਂ ਤਾਂ ਵੱਡੇ ਹੋ ਕੇ ਦੁੱਖ ਦੇਂਦੇ ਹਨ।" ਇਹ ਸ਼ਬਦ ਕਿਸ ਨੇ ਕਹੇ ਸਨ?**

**ਉੱਤਰ** : ਸੁੱਚਾ ਨੰਦ ਨੇ।

**ਪ੍ਰਸ਼ਨ 12. ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਸਾਨੂੰ ਕੀ ਸਿੱਖਿਆ ਦਿੰਦੀ ਹੈ?**

**ਉੱਤਰ** : ਕਿ "ਵੇਖਣਾ ਸਿੱਖ ਬੱਚਿਓ! ਧਰਮ ਦਾ ਸੌਦਾ ਨਾ ਕਰਨਾ ਕਿਉਂਕਿ ਸਿੱਖੀ ਬੜੀ ਅਮੋਲਕ ਵਸਤੂ ਹੈ।"

**ਪ੍ਰਸ਼ਨ 13. ਮਾਤਾ ਗੁਜਰੀ ਜੀ ਕਿੱਥੇ ਸ਼ਹੀਦ ਹੋਏ?**

**ਉੱਤਰ** : ਠੰਡੇ ਬੁਰਜ, ਸਰਹੰਦ ਵਿਖੇ।

## 7. ਭਾਈ ਉਦੈ ਸਿੰਘ ਜੀ

**ਪ੍ਰਸ਼ਨ 1. ਭਾਈ ਉਦੈ ਸਿੰਘ ਜੀ ਕਿਸ ਕੰਮ ਵਿਚ ਪਰਪੱਕ ਸਨ?**

**ਉੱਤਰ** : ਨਿਸ਼ਾਨਾ ਲਗਾਉਣ ਅਤੇ ਨਿਰਭੈ ਹੋ ਕੇ ਸ਼ਿਕਾਰ ਕਰਨ ਵਿਚ।

**ਪ੍ਰਸ਼ਨ 2. 'ਆਲਮ ਚੰਦ' ਤੇ 'ਬਲੀਆ ਚੰਦ' ਕੌਣ ਸਨ?**

**ਉੱਤਰ** : ਦੋ ਪਹਾੜੀ ਰਾਜੇ ਸਨ।

**ਪ੍ਰਸ਼ਨ 3. ਬਲੀਆ ਚੰਦ ਅਤੇ ਆਲਮ ਚੰਦ ਨਾਲ ਹੋਈ ਲੜਾਈ ਵਿਚ ਕਿਸਨੇ ਸਭ ਤੋਂ ਵੱਧ ਬਹਾਦਰੀ ਦੇ ਜੌਹਰ ਵਿਖਾਏ?**

**ਉੱਤਰ** : ਭਾਈ ਉਦੈ ਸਿੰਘ ਜੀ ਨੇ।

**ਪ੍ਰਸ਼ਨ 4. ਭਾਈ ਆਲਮ ਸਿੰਘ ਨੇ ਕਿਸ ਪਹਾੜੀ ਰਾਜੇ ਦੀ ਬਾਂਹ ਵੱਢੀ ਸੀ?**

**ਉੱਤਰ** : ਆਲਮ ਚੰਦ ਦੀ।

**ਪ੍ਰਸ਼ਨ 5. ਭਾਈ ਉਦੈ ਸਿੰਘ ਜੀ ਨੇ ਕਿਸਨੂੰ ਬੰਦੂਕ ਦੀ ਗੋਲੀ ਨਾਲ ਫੱਟੜ ਕਰ ਦਿੱਤਾ ਸੀ?**

**ਉੱਤਰ** : ਬਲੀਆ ਚੰਦ ਨੂੰ।

**ਪ੍ਰਸ਼ਨ 6. ਭਾਈ ਉਦੈ ਸਿੰਘ ਜੀ ਨੇ ਕਿਹੜੀਆਂ ਲੜਾਈਆਂ ਵਿਚ ਵਧ-ਚੜ੍ਹ ਕੇ ਹਿੱਸਾ ਲਿਆ?**

ਉੱਤਰ : ਅਨੰਦਪੁਰ ਸਾਹਿਬ ਦੀਆਂ ਸਭ ਲੜਾਈਆਂ ਵਿਚ।

**ਪ੍ਰਸ਼ਨ 7. ਅਨੰਦਪੁਰ ਦੇ ਘੇਰੇ ਸਮੇਂ ਗੁਰੂ ਗੋਬਿੰਦ ਸਿੰਘ ਜੀ ਨੇ ਭਾਈ ਉਦੈ ਸਿੰਘ ਨੂੰ ਕਿਸ ਕਿਲ੍ਹੇ ਦੀ ਰਾਖੀ ਵਾਸਤੇ ਨਿਯੁਕਤ ਕੀਤਾ ਸੀ?**

ਉੱਤਰ : ਕਿਲ੍ਹਾ ਫ਼ਤਹਿਗੜ੍ਹ ਦੀ।

**ਪ੍ਰਸ਼ਨ 8. ਭਾਈ ਉਦੈ ਸਿੰਘ ਜੀ ਨੇ ਰਾਜਾ ਕੇਸਰੀ ਚੰਦ ਨੂੰ ਕੀ ਵੰਗਾਰ ਪਾਈ ਸੀ?**

ਉੱਤਰ : ਆਪ ਨੇ ਕਿਹਾ ਕਿ, "ਜੇ ਉਸ ਵਿਚ ਹਿੰਮਤ ਹੈ ਤਾਂ ਉਹ ਸਿੱਧਾ ਉਨ੍ਹਾਂ ਨਾਲ ਲੋਹਾ ਲਵੇ ਤੇ ਸਾਹਮਣੇ ਆ ਕੇ ਦੋ ਹੱਥ ਕਰੇ।"

**ਪ੍ਰਸ਼ਨ 9. ਭਾਈ ਉਦੈ ਸਿੰਘ ਜੀ ਨੇ ਕਿਸ ਰਾਜੇ ਦਾ ਸਿਰ ਵੱਢਿਆ ਸੀ?**

ਉੱਤਰ : ਜਸਵਾਲ ਦੇ ਰਾਜਾ ਕੇਸਰੀ ਚੰਦ ਦਾ।

## 8. ਬਾਬਾ ਬੰਦਾ ਸਿੰਘ ਬਹਾਦਰ

**ਪ੍ਰਸ਼ਨ 1. ਬਾਬਾ ਬੰਦਾ ਸਿੰਘ ਜੀ ਬਚਪਨ ਵਿਚ ਬੈਰਾਗੀ ਕਿਉਂ ਬਣ ਗਏ ਸਨ?**

ਉੱਤਰ : ਕਿਉਂਕਿ ਆਪ ਜੀ ਨੇ ਇਕ ਹਿਰਨੀ ਦਾ ਸ਼ਿਕਾਰ ਕੀਤਾ ਸੀ ਜਿਸ ਦੇ ਪੇਟ ਵਿਚ ਬੱਚੇ ਸਨ, ਜੋ ਆਪ ਜੀ ਦੀਆਂ ਅੱਖਾਂ ਸਾਹਮਣੇ ਤੜਫ-ਤੜਫ ਕੇ ਮਰ ਗਏ ਸਨ।

**ਪ੍ਰਸ਼ਨ 2. ਜਦ ਆਪ ਬੈਰਾਗੀ ਬਣੇ ਤਾਂ ਆਪ ਦਾ ਨਾਮ ਕੀ ਰੱਖਿਆ ਗਿਆ?**

ਉੱਤਰ : ਮਾਧੋ ਦਾਸ।

**ਪ੍ਰਸ਼ਨ 3. ਆਪ ਜੀ ਨੇ ਸਭ ਤੋਂ ਪਹਿਲਾਂ ਕਿਸ ਨੂੰ ਗੁਰੂ ਧਾਰਨ ਕੀਤਾ?**

ਉੱਤਰ : ਜਾਨਕੀ ਪ੍ਰਸਾਦ ਨੂੰ।

**ਪ੍ਰਸ਼ਨ 4. ਆਪ ਜੀ ਦਾ ਡੇਰਾ ਕਿੱਥੇ ਸੀ?**

ਉੱਤਰ : ਦੱਖਣ 'ਚ ਗੋਦਾਵਰੀ ਨਦੀ ਦੇ ਕੰਢੇ।

**ਪ੍ਰਸ਼ਨ 5. ਆਪ ਜੀ ਦੀ ਗੁਰੂ ਗੋਬਿੰਦ ਸਿੰਘ ਜੀ ਨਾਲ ਪਹਿਲੀ ਮੁਲਾਕਾਤ ਦਾ ਸੰਖੇਪ ਵਰਣਨ ਕਰੋ।**

ਉੱਤਰ : ਜਦ ਗੁਰੂ ਜੀ ਆਪ ਜੀ ਦੇ ਪਲੰਘ 'ਤੇ ਆ ਬੈਠੇ ਤਾਂ ਆਪ ਨੇ ਬਹੁਤ ਜੰਤਰ-ਮੰਤਰ ਪੜ੍ਹੇ ਪਰ ਸਭ ਫੇਲ੍ਹ ਹੋ ਗਏ ਤੇ ਆਪ ਹਾਰ ਕੇ ਗੁਰੂ ਜੀ ਦੇ ਚਰਨੀਂ ਡਿੱਗ ਪਏ।

**ਪ੍ਰਸ਼ਨ 6. ਆਪ ਦਾ ਨਾਮ ਬਾਬਾ ਬੰਦਾ ਸਿੰਘ ਕਿਵੇਂ ਮਸ਼ਹੂਰ ਹੋਇਆ ਸੀ?**

**ਉੱਤਰ :** ਜਦ ਆਪ ਨੂੰ ਪਤਾ ਲੱਗਾ ਕਿ ਉਨ੍ਹਾਂ ਦੇ ਡੇਰੇ ਆਉਣ ਵਾਲੇ ਗੁਰੂ ਗੋਬਿੰਦ ਸਿੰਘ ਜੀ ਹਨ ਤਾਂ ਆਪ ਨੇ ਗੁਰੂ ਜੀ ਦੇ ਚਰਨੀਂ ਡਿੱਗ ਕੇ ਕਿਹਾ ਸੀ ਕਿ ਮੈਂ ਆਪ ਦਾ ਬੰਦਾ ਹਾਂ। ਉਸ ਸਮੇਂ ਗੁਰੂ ਜੀ ਨੇ ਅੰਮ੍ਰਿਤ ਛਕਾ ਕੇ ਉਨ੍ਹਾਂ ਦਾ ਨਾਮ ਬੰਦਾ ਸਿੰਘ ਰੱਖ ਦਿੱਤਾ।

**ਪ੍ਰਸ਼ਨ 7. ਬੰਦੇ ਦਾ ਅਰਥ ਕੀ ਹੈ?**

**ਉੱਤਰ :** ਸੇਵਕ।

**ਪ੍ਰਸ਼ਨ 8. ਇਹ ਸਾਰੀ ਕਿਸ ਦੀ ਸ਼ਕਤੀ ਸੀ ਜਿਸਨੇ ਬਾਬਾ ਬੰਦਾ ਸਿੰਘ ਨੂੰ ਬਹਾਦਰ ਬਣਾ ਦਿੱਤਾ ਸੀ?**

**ਉੱਤਰ :** ਗੁਰਬਾਣੀ ਦੇ ਉਪਦੇਸ਼ਾਂ ਅਤੇ ਅੰਮ੍ਰਿਤ ਦੀ।

**ਪ੍ਰਸ਼ਨ 9. ਗੁਰੂ ਜੀ ਨੇ ਆਪ ਜੀ ਨੂੰ ਪੰਜਾਬ ਕਿਉਂ ਭੇਜਿਆ?**

**ਉੱਤਰ :** ਜ਼ਾਲਮਾਂ ਨੂੰ ਸੋਧਣ ਲਈ।

**ਪ੍ਰਸ਼ਨ 10. ਆਪ ਜੀ ਨੇ ਪੰਜਾਬ ਵਿਚ ਕਿਸ ਦੇ ਨਾਮ ਦਾ ਸਿੱਕਾ ਚਲਾਇਆ?**

**ਉੱਤਰ :** ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਜੀ ਦੇ ਨਾਮ ਦਾ।

**ਪ੍ਰਸ਼ਨ 11. ਗੁਰਦਾਸ ਨੰਗਲ ਦੀ ਗੜ੍ਹੀ ਵਿਚ ਕਿੰਨੇ ਸਿੰਘ ਸ਼ਹੀਦ ਕੀਤੇ ਗਏ ਅਤੇ ਕਿੰਨੇ ਗ੍ਰਿਫ਼ਤਾਰ ਕਰਕੇ ਲਾਹੌਰ ਲਿਜਾਏ ਗਏ?**

**ਉੱਤਰ :** 300 ਸਿੱਖ ਸ਼ਹੀਦ ਕੀਤੇ ਗਏ ਅਤੇ ਲਗਭਗ 200 ਸਿੱਖ ਗ੍ਰਿਫ਼ਤਾਰ ਕਰਕੇ ਲਾਹੌਰ ਲਿਜਾਏ ਗਏ।

**ਪ੍ਰਸ਼ਨ 12. 300 ਸ਼ਹੀਦ ਕੀਤੇ ਸਿੰਘਾਂ ਦੇ ਸਿਰਾਂ ਨੂੰ ਕੀ ਕੀਤਾ ਗਿਆ?**

**ਉੱਤਰ :** ਉਹਨਾਂ ਨੂੰ ਵੀ ਨੇਜ਼ਿਆਂ 'ਤੇ ਟੰਗ ਕੇ ਲਾਹੌਰ ਲਿਜਾਇਆ ਗਿਆ।

**ਪ੍ਰਸ਼ਨ 13. ਲਾਹੌਰ ਤੋਂ ਚੱਲ ਕੇ ਦਿੱਲੀ ਪਹੁੰਚਣ ਸਮੇਂ ਗ੍ਰਿਫ਼ਤਾਰ ਕੀਤੇ ਸਿੰਘਾਂ ਤੇ ਨੇਜ਼ਿਆਂ 'ਤੇ ਟੰਗੇ ਸਿੱਖਾਂ ਦੇ ਸਿਰ ਅਤੇ ਸਿਰਾਂ ਨਾਲ ਭਰੇ ਗੱਡਿਆਂ ਦੀ ਗਿਣਤੀ ਕਿੰਨੀ ਸੀ?**

**ਉੱਤਰ :** 740 ਗ੍ਰਿਫ਼ਤਾਰ ਕੀਤੇ ਸਿੱਖ, 2000 ਸਿੱਖਾਂ ਦੇ ਸਿਰ ਨੇਜ਼ਿਆਂ ਉਤੇ ਟੰਗੇ ਹੋਏ ਅਤੇ 700 ਗੱਡੇ ਸਿੱਖਾਂ ਦੇ ਸਿਰਾਂ ਨਾਲ ਭਰੇ ਹੋਏ ਸਨ।

**ਪ੍ਰਸ਼ਨ 14. ਗ੍ਰਿਫ਼ਤਾਰ ਕੀਤੇ ਸਿੱਖਾਂ ਨਾਲ ਦਿੱਲੀ ਵਿਚ ਕੀ ਸਲੂਕ ਕੀਤਾ ਗਿਆ?**

**ਉੱਤਰ :** ਮਾਰਚ 1716 ਵਿਚ ਲਗਭਗ 700 ਸਿੱਖ ਸ਼ਹੀਦ ਕਰ ਦਿੱਤੇ ਅਤੇ ਬਾਕੀਆਂ ਨੂੰ ਬਾਬਾ ਬੰਦਾ ਸਿੰਘ ਜੀ ਦੇ ਨਾਲ ਜੂਨ 1716 ਵਿਚ ਸ਼ਹੀਦ ਕੀਤਾ ਗਿਆ।

## 9. ਸਿੱਖ ਬੱਚੇ ਦੀ ਸ਼ਹੀਦੀ

**ਪ੍ਰਸ਼ਨ 1. ਸਿੱਖ ਬੱਚੇ ਦੀ ਸ਼ਹੀਦੀ ਵਾਲੀ ਘਟਨਾ ਕਿਸ ਸਮੇਂ ਵਾਪਰੀ?**

ਉੱਤਰ : ਬਾਬਾ ਬੰਦਾ ਸਿੰਘ ਬਹਾਦਰ ਨਾਲ ਸ਼ਹੀਦ ਕੀਤੇ ਜਾਣ ਵਾਲੇ ਸਿੰਘਾਂ ਨੂੰ ਸ਼ਹੀਦ ਕਰਦੇ ਸਮੇਂ ਵਾਪਰੀ।

**ਪ੍ਰਸ਼ਨ 2. ਬੁੱਢੀ ਮਾਂ ਨੇ ਆਪਣੇ ਬੱਚੇ ਨੂੰ ਬਚਾਉਣ ਲਈ ਬਾਦਸ਼ਾਹ ਕੋਲ ਕੀ ਫਰਿਆਦ ਕੀਤੀ?**

ਉੱਤਰ : "ਕਿ ਮੇਰਾ ਬੱਚਾ ਝੂਠ ਬੋਲਦਾ ਹੈ, ਉਹ ਸਿੱਖ ਨਹੀਂ ਹੈ, ਉਸਨੂੰ ਗ਼ਲਤੀ ਨਾਲ ਫੜ ਲਿਆ ਗਿਆ ਹੈ। ਮੇਰੇ ਬੱਚੇ ਨੂੰ ਛੱਡ ਦਿੱਤਾ ਜਾਵੇ।"

**ਪ੍ਰਸ਼ਨ 3. ਜਦ ਬੱਚੇ ਦੀ ਮਾਂ ਨੇ ਕਿਹਾ ਕਿ ਤੂੰ ਕਹਿ ਦੇ ਮੈਂ ਗੁਰੂ ਦਾ ਸਿੱਖ ਨਹੀਂ, ਤੇਰੀ ਜਾਨ ਬਚ ਜਾਵੇਗੀ। ਤਾਂ ਅੱਗੋਂ ਬੱਚੇ ਨੇ ਕੀ ਉੱਤਰ ਦਿੱਤਾ?**

ਉੱਤਰ : ਬੱਚੇ ਨੇ ਉੱਤਰ ਦਿੱਤਾ, "ਮੇਰੀ ਮਾਂ ਝੂਠ ਬੋਲਦੀ ਹੈ। ਮੈਂ ਗੁਰੂ ਜੀ ਦਾ ਪੱਕਾ ਸਿੱਖ ਹਾਂ। ਮੈਨੂੰ ਜਲਦੀ ਸ਼ਹੀਦ ਕਰੋ।"

**ਪ੍ਰਸ਼ਨ 4. ਫਰਖਸੀਅਰ ਦੇ ਕੋਤਵਾਲ ਨੂੰ, ਸਿੱਖ ਬੱਚੇ ਨੇ, ਸਿੱਖੀ ਨਾ ਛੱਡਣ ਬਾਰੇ ਕੀ ਜੁਆਬ ਦਿੱਤਾ?**

ਉੱਤਰ : ਬੱਚੇ ਨੇ ਜੁਆਬ ਦਿੱਤਾ ਕਿ, "ਸਿੱਖੀ ਮੈਨੂੰ ਜਾਨ ਤੋਂ ਵੀ ਵੱਧ ਪਿਆਰੀ ਹੈ। ਸਿੱਖੀ ਜੀਵਨ ਛੱਡ ਕੇ ਮਰ ਜਾਣਾ ਮੇਰੇ ਲਈ ਚੰਗਾ ਹੈ।"

**ਪ੍ਰਸ਼ਨ 5. ਸਿੱਖ ਬੱਚੇ ਦੀ ਸ਼ਹੀਦੀ ਤੋਂ ਸਾਨੂੰ ਕੀ ਸਿੱਖਿਆ ਮਿਲਦੀ ਹੈ?**

ਉੱਤਰ : ਕਿ ਸਿੱਖ ਕਦੇ ਝੂਠ ਨਹੀਂ ਬੋਲਦਾ ਤੇ ਨਾ ਹੀ ਕਿਸੇ ਲਾਲਚ ਜਾਂ ਡਰਾਵੇ ਵਿਚ ਆ ਕੇ ਆਪਣਾ ਧਰਮ ਛੱਡਦਾ ਹੈ।

## 10. ਸੰਤ ਸਿਪਾਹੀ—ਭਾਈ ਤਾਰਾ ਸਿੰਘ

**ਪ੍ਰਸ਼ਨ 1. ਨੌਸ਼ਹਿਰੇ ਪਿੰਡ ਦੇ ਚੌਧਰੀ ਦਾ ਕੀ ਨਾਮ ਸੀ?**

ਉੱਤਰ : ਚੌਧਰੀ ਸਾਹਿਬ ਰਾਏ।

**ਪ੍ਰਸ਼ਨ 2. ਚੌਧਰੀ ਸਾਹਿਬ ਰਾਏ ਦੀਆਂ ਘੋੜੀਆਂ ਕਿਹੜੇ ਸਿੰਘ ਕੱਢ ਕੇ ਲਿਆਏ ਸਨ?**

ਉੱਤਰ : ਸ: ਅਮਰ ਸਿੰਘ ਤੇ ਸ: ਬਘੇਲ ਸਿੰਘ ਜੀ।

**ਪ੍ਰਸ਼ਨ 3. ਸਿੰਘਾਂ ਨੇ ਚੌਧਰੀ ਸਾਹਿਬ ਰਾਏ ਦੀਆਂ ਘੋੜੀਆਂ ਕਿਉਂ ਕੱਢੀਆਂ ਸਨ?**

**ਉੱਤਰ** : ਕਿਉਂਕਿ ਜਦੋਂ ਸਿੰਘਾਂ ਨੇ ਚੌਧਰੀ ਨੂੰ ਆਪਣੀਆਂ ਘੋੜੀਆਂ ਬੰਨ੍ਹ ਕੇ ਰੱਖਣ ਲਈ ਕਿਹਾ ਤਾਂ ਚੌਧਰੀ ਨੇ ਉੱਤਰ ਦਿੱਤਾ ਸੀ ਕਿ ਮੈਂ ਤੁਹਾਡੇ ਕੇਸਾਂ ਦੇ ਰੱਸੇ ਵੱਟ ਕੇ ਘੋੜੀਆਂ ਬੰਨ੍ਹਾਂਗਾ।

**ਪ੍ਰਸ਼ਨ 4. ਸਿੰਘਾਂ ਨੇ ਘੋੜੀਆਂ ਕਿਹਦੇ ਕੋਲ ਵੇਚੀਆਂ?**

**ਉੱਤਰ** : ਸ: ਆਲਾ ਸਿੰਘ ਜੀ ਕੋਲ।

**ਪ੍ਰਸ਼ਨ 5. ਸ: ਆਲਾ ਸਿੰਘ ਜੀ ਕਿਥੋਂ ਦੇ ਰਹਿਣ ਵਾਲੇ ਸਨ?**

**ਉੱਤਰ** : ਪਟਿਆਲੇ ਦੇ।

**ਪ੍ਰਸ਼ਨ 6. ਸਿੰਘਾਂ ਨੇ ਘੋੜੀਆਂ ਨੂੰ ਵੇਚ ਕੇ ਪ੍ਰਾਪਤ ਰਕਮ ਕਿੱਥੇ ਵਰਤੀ ਸੀ?**

**ਉੱਤਰ** : ਭਾਈ ਤਾਰਾ ਸਿੰਘ ਵਾਂ ਦੇ ਲੰਗਰ ਵਿਚ।

**ਪ੍ਰਸ਼ਨ 7. ਭਾਈ ਤਾਰਾ ਸਿੰਘ ਜੀ ਸਿੰਘਾਂ ਦੀ ਸੇਵਾ ਕਿਵੇਂ ਕਰਦੇ ਸਨ?**

**ਉੱਤਰ** : ਆਪ ਨੇ ਪਿੰਡੋਂ ਬਾਹਰ ਗੁਰਦੁਆਰਾ ਬਣਾਇਆ ਹੋਇਆ ਸੀ, ਜਿਥੇ ਬਾਹਰੋਂ ਸਿੱਖ ਆ ਕੇ ਆਰਾਮ ਕਰਦੇ ਸਨ। ਭਾਈ ਸਾਹਿਬ ਸਿੰਘਾਂ ਨੂੰ ਲੰਗਰ ਛਕਾਉਂਦੇ ਸਨ।

**ਪ੍ਰਸ਼ਨ 8. ਜਦੋਂ ਚੌਧਰੀ ਨੂੰ ਸ: ਬਘੇਲ ਸਿੰਘ ਦੁਆਰਾ ਘੋੜੀਆਂ ਕੱਢਣ ਦਾ ਪਤਾ ਲੱਗਿਆ ਤਾਂ ਉਸ ਸਮੇਂ ਸ: ਬਘੇਲ ਸਿੰਘ ਜੀ ਕਿੱਥੇ ਸਨ?**

**ਉੱਤਰ** : ਭਾਈ ਤਾਰਾ ਸਿੰਘ ਜੀ ਕੋਲ।

**ਪ੍ਰਸ਼ਨ 9. ਉਦੋਂ ਪੱਟੀ ਦਾ ਫ਼ੌਜਦਾਰ ਕੌਣ ਸੀ?**

**ਉੱਤਰ** : ਜਾਫਰ ਬੇਗ।

**ਪ੍ਰਸ਼ਨ 10. ਜਾਫਰ ਬੇਗ ਜਦੋਂ ਆਪਣੀ ਫ਼ੌਜ ਲੈ ਕੇ ਆਪ ਜੀ ਦੇ ਡੇਰੇ 'ਤੇ ਚੜ੍ਹਾਈ ਕਰਨ ਲਈ ਆ ਰਿਹਾ ਸੀ ਤਾਂ ਉਦੋਂ ਸਭ ਤੋਂ ਪਹਿਲੇ ਕੌਣ ਮਿਲਿਆ?**

**ਉੱਤਰ** : ਸ: ਬਘੇਲ ਸਿੰਘ ਜੀ।

**ਪ੍ਰਸ਼ਨ 11. ਸ: ਬਘੇਲ ਸਿੰਘ ਜੀ ਨੇ ਜਾਫਰ ਬੇਗ ਨੂੰ ਕੀ ਕਿਹਾ?**

**ਉੱਤਰ** : ਉਹਨਾਂ ਨੇ ਕਿਹਾ, "ਠਹਿਰੋ! ਕਿੱਧਰ ਜਾ ਰਹੇ ਹੋ। ਪਹਿਲਾਂ ਫ਼ੌਜਾਂ ਨਾਲ ਦੋ ਹੱਥ ਕਰਦੇ ਜਾਉ।"

**ਪ੍ਰਸ਼ਨ 12. ਸ: ਬਘੇਲ ਸਿੰਘ ਨੂੰ ਕਿਸ ਨੇ ਸ਼ਹੀਦ ਕੀਤਾ?**

**ਉੱਤਰ** : ਜਾਫਰ ਬੇਗ ਦੀ ਕਮਾਨ ਹੇਠ ਆਏ ਫ਼ੌਜੀਆਂ ਨੇ।

**ਪ੍ਰਸ਼ਨ 13. ਭਾਈ ਤਾਰਾ ਸਿੰਘ ਦੇ ਡੇਰੇ ਦੇ ਬਾਹਰ ਹੋਈ ਮੁਠਭੇੜ ਵਿਚ ਜਾਫਰ ਬੇਗ ਦੇ ਕਿੰਨੇ ਭਤੀਜੇ ਤੇ ਕਿੰਨੇ ਹੋਰ ਫ਼ੌਜੀ ਮਾਰੇ ਗਏ ਸਨ?**

**ਉੱਤਰ** : ਦੋ ਭਤੀਜੇ ਅਤੇ ਦਸ ਕੁ ਹੋਰ ਫ਼ੌਜੀ।

**ਪ੍ਰਸ਼ਨ 14. ਭਾਈ ਤਾਰਾ ਸਿੰਘ (ਵਾਂ) ਦੀ ਸ਼ਹੀਦੀ ਸਮੇਂ ਲਾਹੌਰ ਦਾ ਸੂਬੇਦਾਰ ਕੌਣ ਸੀ?**

**ਉੱਤਰ** : ਜ਼ਕਰੀਆ ਖਾਨ।

**ਪ੍ਰਸ਼ਨ 15. ਜ਼ਕਰੀਆ ਖ਼ਾਨ ਨੇ ਭਾਈ ਤਾਰਾ ਸਿੰਘ ਜੀ 'ਤੇ ਚੜ੍ਹਾਈ ਕਰਨ ਲਈ ਕਿਸ ਨੂੰ ਭੇਜਿਆ ਸੀ?**

**ਉੱਤਰ** : ਮੋਮਨ ਖ਼ਾਂ ਨੂੰ।

**ਪ੍ਰਸ਼ਨ 16. ਮੋਮਨ ਖ਼ਾਂ ਕਿੰਨੀ ਫ਼ੌਜ ਲੈ ਕੇ ਗਿਆ ਸੀ?**

**ਉੱਤਰ** : 2000 ਸਿਪਾਹੀਆਂ ਦੀ ਫ਼ੌਜ।

**ਪ੍ਰਸ਼ਨ 17. ਮੋਮਨ ਖ਼ਾਂ ਦੇ ਮੁਕਾਬਲੇ ਸਿੰਘਾਂ ਦੀ ਗਿਣਤੀ ਕਿੰਨੀ ਸੀ?**

**ਉੱਤਰ** : ਲਗਭਗ 50 ਸਿੰਘ।

**ਪ੍ਰਸ਼ਨ 18. ਭਾਈ ਤਾਰਾ ਸਿੰਘ ਜੀ ਨੇ ਨੇਜ਼ੇ ਨਾਲ ਕਿਹੜੇ ਮੁਗ਼ਲ ਜਰਨੈਲ ਨੂੰ ਜ਼ਖ਼ਮੀ ਕੀਤਾ ਸੀ?**

**ਉੱਤਰ** : ਤਕੀ ਬੇਗ ਨੂੰ।

**ਪ੍ਰਸ਼ਨ 19. ਤਕੀ ਬੇਗ ਦੇ ਮੂੰਹ ਵਿਚੋਂ ਖ਼ੂਨ ਨਿਕਲਦਾ ਵੇਖ ਕੇ ਮੋਮਨ ਖ਼ਾਂ ਨੇ ਉਸਨੂੰ ਕੀ ਮਜ਼ਾਕ ਕੀਤਾ ਸੀ?**

**ਉੱਤਰ** : ਖ਼ਾਨ ਜੀ! ਪਾਨ ਖਾ ਰਹੇ ਹੋ?

**ਪ੍ਰਸ਼ਨ 20. ਤਕੀ ਬੇਗ ਨੇ ਮੋਮਨ ਖ਼ਾਂ ਦੇ ਮਜ਼ਾਕ ਦਾ ਕੀ ਜੁਆਬ ਦਿੱਤਾ ਸੀ?**

**ਉੱਤਰ** : ਸ: ਤਾਰਾ ਸਿੰਘ ਅੱਗੇ ਪਾਨ ਦੇ ਬੀੜੇ ਵੰਡ ਰਿਹਾ ਹੈ। ਅੱਗੇ ਹੋ ਕੇ ਤੁਸੀਂ ਵੀ ਲੈ ਆਉ।

**ਪ੍ਰਸ਼ਨ 21. ਮੋਮਨ ਖ਼ਾਂ ਦੇ ਕਿਸ ਭਤੀਜੇ ਦਾ ਸਿਰ ਸਿੰਘਾਂ ਨੇ ਵੱਢਿਆ ਸੀ?**

**ਉੱਤਰ** : ਮੁਰੀਦ ਖ਼ਾਂ ਦਾ।

**ਪ੍ਰਸ਼ਨ 22. ਮੁਰੀਦ ਖ਼ਾਂ ਦਾ ਸਿਰ ਕਿਸ ਸਿੰਘ ਨੇ ਵੱਢਿਆ ਸੀ?**

**ਉੱਤਰ** : ਸ: ਭੀਮ ਸਿੰਘ ਜੀ ਨੇ।

**ਪ੍ਰਸ਼ਨ 23. ਭਾਈ ਤਾਰਾ ਸਿੰਘ ਜੀ ਦੀ ਸ਼ਹੀਦੀ ਕਿਵੇਂ ਹੋਈ?**

**ਉੱਤਰ :** ਮੁਰੀਦ ਖ਼ਾਂ ਦੀ ਮੌਤ ਮਗਰੋਂ ਮੋਮਨ ਖ਼ਾਨ ਨੇ ਸਾਰੀ ਫ਼ੌਜ ਨੂੰ ਸਿੰਘਾਂ 'ਤੇ ਚਾੜ੍ਹ ਦਿੱਤਾ। ਭਾਈ ਤਾਰਾ ਸਿੰਘ ਜੀ ਹੋਰ ਸਿੰਘਾਂ ਸਮੇਤ ਲੜਦਿਆਂ ਸ਼ਹੀਦ ਹੋ ਗਏ।

## 11. ਭਾਈ ਮਨੀ ਸਿੰਘ ਜੀ

**ਪ੍ਰਸ਼ਨ 1. ਭਾਈ ਮਨੀ ਸਿੰਘ ਜੀ ਦੇ ਹੋਰ ਕਿੰਨੇ ਭਰਾ ਸਨ?**

**ਉੱਤਰ :** ਹੋਰ 11 ਭਰਾ।

**ਪ੍ਰਸ਼ਨ 2. ਆਪ ਦੇ ਹੋਰ ਕਿੰਨੇ ਭਰਾ ਸ਼ਹੀਦ ਹੋਏ?**

**ਉੱਤਰ :** ਹੋਰ ਦਸ ਭਰਾ।

**ਪ੍ਰਸ਼ਨ 3. ਆਪ ਜੀ ਦੇ ਕਿੰਨੇ ਸਪੁੱਤਰ ਸਨ?**

**ਉੱਤਰ :** 10 ਸਪੁੱਤਰ।

**ਪ੍ਰਸ਼ਨ 4. ਆਪ ਜੀ ਦੇ ਕਿੰਨੇ ਸਪੁੱਤਰ ਸ਼ਹੀਦ ਹੋਏ?**

**ਉੱਤਰ :** 7 ਸਪੁੱਤਰ।

**ਪ੍ਰਸ਼ਨ 5. ਆਪ ਜੀ ਨੂੰ ਪਹਿਲੀ ਵਾਰ ਦਰਬਾਰ ਸਾਹਿਬ ਦਾ ਮੁੱਖ ਗ੍ਰੰਥੀ ਕਿਸ ਨੇ ਥਾਪਿਆ ਸੀ?**

**ਉੱਤਰ :** ਗੁਰੂ ਗੋਬਿੰਦ ਸਿੰਘ ਜੀ ਨੇ।

**ਨੋਟ :** **ਵਿਸਥਾਰ ਵਿਚ ਜਾਣਕਾਰੀ ਲੈਣ ਲਈ ਕਾਲਜ ਦੁਆਰਾ ਪ੍ਰਕਾਸ਼ਿਤ ਪੁਸਤਕ 'ਖ਼ੂਨ ਸ਼ਹੀਦਾਂ ਦਾ' ਪੜ੍ਹੋ ਜੀ।**

## (ੲ) ਗੁਰਦੁਆਰਿਆਂ ਦਾ ਸੰਖੇਪ ਇਤਿਹਾਸ

**ਪ੍ਰਸ਼ਨ 1. ਗੁਰਦੁਆਰਾ ਜਨਮ ਅਸਥਾਨ ਸ੍ਰੀ ਨਨਕਾਣਾ ਸਾਹਿਬ ਦਾ ਕੀ ਇਤਿਹਾਸ ਹੈ?**

**ਉੱਤਰ :** ਇਥੇ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਹੋਇਆ ਸੀ।

**ਪ੍ਰਸ਼ਨ 2. ਇਹ ਗੁਰਦੁਆਰਾ ਕਿੱਥੇ ਹੈ?**

**ਉੱਤਰ :** ਪਾਕਿਸਤਾਨ ਵਿਚ।

**ਪ੍ਰਸ਼ਨ 3. ਗੁਰਦੁਆਰਾ ਸ੍ਰੀ ਪੰਜਾ ਸਾਹਿਬ ਦਾ ਕੀ ਇਤਿਹਾਸ ਹੈ?**

**ਉੱਤਰ :** ਇਥੇ ਗੁਰੂ ਨਾਨਕ ਦੇਵ ਜੀ ਨੇ ਵਲੀ ਕੰਧਾਰੀ ਦਾ ਹੰਕਾਰ ਤੋੜਿਆ ਸੀ।

**ਪ੍ਰਸ਼ਨ 4. ਇਹ ਗੁਰਦੁਆਰਾ ਕਿੱਥੇ ਹੈ?**

ਉੱਤਰ : ਹਸਨ ਅਬਦਾਲ, ਪਾਕਿਸਤਾਨ ਵਿਚ।

**ਪ੍ਰਸ਼ਨ 5. ਗੁਰਦੁਆਰਾ ਸ੍ਰੀ ਦਰਬਾਰ ਸਾਹਿਬ ਖਡੂਰ ਸਾਹਿਬ ਦਾ ਕੀ ਇਤਿਹਾਸ ਹੈ?**

ਉੱਤਰ : ਇਥੇ ਗੁਰੂ ਅੰਗਦ ਦੇਵ ਜੀ ਰਿਹਾ ਕਰਦੇ ਸਨ।

**ਪ੍ਰਸ਼ਨ 6. ਗੁਰਦੁਆਰਾ ਮੱਲ ਅਖਾੜਾ ਖਡੂਰ ਸਾਹਿਬ ਦਾ ਕੀ ਇਤਿਹਾਸ ਹੈ?**

ਉੱਤਰ : ਇਥੇ ਗੁਰੂ ਅੰਗਦ ਦੇਵ ਜੀ ਗੱਭਰੂਆਂ ਨੂੰ ਸਰੀਰਕ ਕਸਰਤ ਤੇ ਕੁਸ਼ਤੀਆਂ ਦੀ ਸਿਖਲਾਈ ਕਰਾਉਂਦੇ ਸਨ।

**ਪ੍ਰਸ਼ਨ 7. ਗੁਰਦੁਆਰਾ ਸ਼ੀਸ਼ ਮਹੱਲ ਕੀਰਤਪੁਰ ਸਾਹਿਬ ਦਾ ਕੀ ਇਤਿਹਾਸ ਹੈ?**

ਉੱਤਰ : ਇਥੇ ਗੁਰੂ ਹਰਿਗੋਬਿੰਦ ਸਾਹਿਬ ਜੀ ਰਿਹਾ ਕਰਦੇ ਸਨ। ਸ੍ਰੀ ਗੁਰੂ ਹਰਿਰਾਇ ਸਾਹਿਬ ਅਤੇ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਦਾ ਪ੍ਰਕਾਸ਼ ਵੀ ਇਥੇ ਹੀ ਹੋਇਆ ਸੀ।

**ਪ੍ਰਸ਼ਨ 8. ਗੁਰਦੁਆਰਾ ਸ੍ਰੀ ਬੰਗਲਾ ਸਾਹਿਬ ਦਿੱਲੀ ਦਾ ਕੀ ਇਤਿਹਾਸ ਹੈ?**

ਉੱਤਰ : ਇਥੇ ਗੁਰੂ ਹਰਿਕ੍ਰਿਸ਼ਨ ਸਾਹਿਬ ਨੇ ਨਿਵਾਸ ਕੀਤਾ ਸੀ।

**ਪ੍ਰਸ਼ਨ 9. ਗੁਰੂ ਜੀ ਦੇ ਰਹਿਣ ਲਈ ਬੰਗਲਾ ਕਿਸ ਨੇ ਬਣਵਾਇਆ ਸੀ?**

ਉੱਤਰ : ਰਾਜਾ ਮਿਰਜਾ ਜੈ ਸਿੰਘ ਨੇ।

**ਪ੍ਰਸ਼ਨ 10. ਗੁਰਦੁਆਰਾ ਸ੍ਰੀ ਬਾਲਾ ਸਾਹਿਖ ਦਿੱਲੀ ਦਾ ਕੀ ਇਤਿਹਾਸ ਹੈ?**

ਉੱਤਰ : ਇਥੇ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਦੇ ਸਰੀਰ ਦਾ ਸਸਕਾਰ ਕੀਤਾ ਗਿਆ ਸੀ। ਇਥੇ ਹੀ ਮਗਰੋਂ ਮਾਤਾ ਸਾਹਿਬ ਕੌਰ ਤੇ ਮਾਤਾ ਸੁੰਦਰ ਕੌਰ ਜੀ ਦਾ ਸਸਕਾਰ ਵੀ ਹੋਇਆ ਸੀ।

**ਪ੍ਰਸ਼ਨ 11. ਗੁਰਦੁਆਰਾ ਗੁਰੂ ਕੇ ਮਹਿਲ (ਅੰਮ੍ਰਿਤਸਰ) ਦਾ ਕੀ ਇਤਿਹਾਸ ਹੈ?**

ਉੱਤਰ : ਇਥੇ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਪ੍ਰਕਾਸ਼ ਹੋਇਆ ਸੀ।

**ਪ੍ਰਸ਼ਨ 12. ਗੁਰਦੁਆਰਾ ਬਾਬਾ ਬਕਾਲਾ ਜ਼ਿਲ੍ਹਾ ਅੰਮ੍ਰਿਤਸਰ ਦਾ ਕੀ ਇਤਿਹਾਸ ਹੈ?**

ਉੱਤਰ : ਇਥੇ ਗੁਰੂ ਤੇਗ ਬਹਾਦਰ ਸਾਹਿਬ ਜੀ ਗੁਰੂ ਬਣਨ ਤੋਂ ਪਹਿਲਾਂ ਅਡੋਲ ਰਹਿ ਕੇ ਪ੍ਰਭੂ ਸਿਮਰਨ ਵਿਚ ਜੁੜੇ ਰਹਿੰਦੇ ਸਨ।

**ਪ੍ਰਸ਼ਨ 13. ਗੁਰਦੁਆਰਾ ਸੀਸ ਗੰਜ ਸ੍ਰੀ ਅਨੰਦਪੁਰ ਸਾਹਿਬ ਦਾ ਕੀ ਇਤਿਹਾਸ ਹੈ?**

**ਉੱਤਰ** : ਇਥੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਸੀਸ ਦਾ ਸਸਕਾਰ ਕੀਤਾ ਗਿਆ ਸੀ।

**ਪ੍ਰਸ਼ਨ 14. ਗੁਰਦੁਆਰਾ ਸੀਸ ਗੰਜ ਸਾਹਿਬ ਦਿੱਲੀ ਦਾ ਕੀ ਇਤਿਹਾਸ ਹੈ?**

**ਉੱਤਰ** : ਇਥੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੂੰ ਸ਼ਹੀਦ ਕੀਤਾ ਗਿਆ ਸੀ।

**ਪ੍ਰਸ਼ਨ 15. ਦਿੱਲੀ ਵਿਚ ਗੁਰਦੁਆਰਾ ਸੀਸ ਗੰਜ ਕਿੱਥੇ ਹੈ?**

**ਉੱਤਰ** : ਚਾਂਦਨੀ ਚੌਕ ਵਿਖੇ।

**ਪ੍ਰਸ਼ਨ 16. ਗੁਰਦੁਆਰਾ ਸ੍ਰੀ ਰਕਾਬ ਗੰਜ ਦਿੱਲੀ ਦਾ ਕੀ ਇਤਿਹਾਸ ਹੈ?**

**ਉੱਤਰ** : ਇਥੇ ਗੁਰੂ ਕੇ ਸਿੱਖ ਭਾਈ ਲੱਖੀ ਸ਼ਾਹ ਨੇ ਆਪਣੇ ਘਰ ਨੂੰ ਅੱਗ ਲਗਾ ਕੇ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਧੜ ਦਾ ਸਸਕਾਰ ਕੀਤਾ ਸੀ।

**ਪ੍ਰਸ਼ਨ 17. ਗੁਰਦੁਆਰਾ ਸ੍ਰੀ ਹਰਿਮੰਦਰ ਸਾਹਿਬ, ਤਖ਼ਤ ਸ੍ਰੀ ਪਟਨਾ ਸਾਹਿਬ ਦਾ ਕੀ ਇਤਿਹਾਸ ਹੈ?**

**ਉੱਤਰ** : ਇਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ ਹੋਇਆ ਸੀ।

**ਪ੍ਰਸ਼ਨ 18. ਗੁਰਦੁਆਰਾ ਸ੍ਰੀ ਕੇਸਗੜ੍ਹ ਸਾਹਿਬ (ਸ੍ਰੀ ਅਨੰਦਪੁਰ ਸਾਹਿਬ) ਦਾ ਕੀ ਇਤਿਹਾਸ ਹੈ?**

**ਉੱਤਰ** : ਇਥੇ ਗੁਰੂ ਗੋਬਿੰਦ ਸਿੰਘ ਜੀ ਨੇ ਸੰਨ 1699 ਦੀ ਵਿਸਾਖੀ ਵਾਲੇ ਦਿਨ ਪੰਜਾਂ ਪਿਆਰਿਆਂ ਦੀ ਚੋਣ ਕਰਕੇ ਖ਼ਾਲਸਾ ਪੰਥ ਦੀ ਸਾਜਨਾ ਕੀਤੀ ਸੀ?

**ਪ੍ਰਸ਼ਨ 19. ਗੁਰਦੁਆਰਾ ਸ੍ਰੀ ਪਾਉਂਟਾ ਸਾਹਿਬ ਦਾ ਕੀ ਇਤਿਹਾਸ ਹੈ?**

**ਉੱਤਰ** : (i) ਇਥੇ ਗੁਰੂ ਗੋਬਿੰਦ ਸਿੰਘ ਜੀ ਨੇ ਕਿਲ੍ਹਾ ਬਣਵਾਇਆ ਸੀ।

(ii) ਭੰਗਾਣੀ ਦਾ ਯੁੱਧ ਵੀ ਇਸ ਦੇ ਨੇੜੇ ਹੀ ਹੋਇਆ ਸੀ।

(iii) ਇਥੇ ਸਾਹਿਬਜ਼ਾਦਾ ਅਜੀਤ ਸਿੰਘ ਦਾ ਜਨਮ ਹੋਇਆ ਸੀ।

(iv) ਜਾਪ ਸਾਹਿਬ, ਸਵਈਏ ਤੇ ਅਕਾਲ ਉਸਤਤਿ ਬਾਣੀ ਦੀ ਰਚਨਾ ਇਥੇ ਹੀ ਹੋਈ ਸੀ।

**ਪ੍ਰਸ਼ਨ 20. ਗੁਰਦੁਆਰਾ ਸ੍ਰੀ ਪਾਉਂਟਾ ਸਾਹਿਬ ਕਿੱਥੇ ਹੈ?**

**ਉੱਤਰ** : ਹਿਮਾਚਲ ਪ੍ਰਦੇਸ਼ ਦੇ ਜ਼ਿਲ੍ਹਾ ਨਾਹਨ ਵਿਚ।

**ਪ੍ਰਸ਼ਨ 21. ਗੁਰਦੁਆਰਾ ਸ੍ਰੀ ਦਰਬਾਰ ਸਾਹਿਬ ਮੁਕਤਸਰ ਸਾਹਿਬ ਦਾ ਕੀ ਇਤਿਹਾਸ ਹੈ?**

**ਉੱਤਰ :** ਇਹ ਗੁਰਦੁਆਰਾ 'ਮੁਕਤਸਰ' ਦੀ ਜੰਗ ਵਿਚ ਸ਼ਹੀਦ ਹੋਏ ਸਿੰਘਾਂ ਦੀ ਯਾਦ ਦਿਵਾਉਂਦਾ ਹੈ, ਜਿਥੇ ਮਾਈ ਭਾਗ ਕੌਰ ਤੇ ਭਾਈ ਮਹਾਂ ਸਿੰਘ ਨੇ ਸਾਥੀਆਂ ਸਮੇਤ ਮੁਗ਼ਲ ਫ਼ੌਜ ਵਿਰੁੱਧ ਘਮਸਾਨ ਦਾ ਯੁੱਧ ਕੀਤਾ ਸੀ।

**ਪ੍ਰਸ਼ਨ 22. ਗੁਰਦੁਆਰਾ ਸ਼ਹੀਦ ਗੰਜ ਮੁਕਤਸਰ ਸਾਹਿਬ ਦਾ ਕੀ ਇਤਿਹਾਸ ਹੈ?**

**ਉੱਤਰ :** ਇਥੇ ਮੁਕਤਸਰ ਦੀ ਜੰਗ ਵਿਚ ਸ਼ਹੀਦ ਹੋਏ ਸ਼ਹੀਦਾਂ ਦਾ ਸਸਕਾਰ ਕੀਤਾ ਗਿਆ ਸੀ।

ਨੋਟ : **ਇਹ ਗੁਰਦੁਆਰੇ ਕਿਸ ਸ਼ਹਿਰ ਵਿਚ ਹਨ, ਬਾਰੇ ਵੀ ਪ੍ਰਸ਼ਨ ਪੁੱਛੇ ਜਾ ਸਕਦੇ ਹਨ।**



ਪਰਚਾ—ਤੀਜਾ ਅੰਕ—100

# 3. ਗੁਰਮਤਿ ਤੇ ਰਹਿਤ ਮਰਯਾਦਾ

## (ੳ) ਗੁਰਮਤਿ

**ਪ੍ਰਸ਼ਨ 1. ਅਕਾਲ ਪੁਰਖ ਕਿਸ ਦੀ ਕਿਰਪਾ ਨਾਲ ਮਿਲਦਾ ਹੈ?**

**ਉੱਤਰ** : ਗੁਰੂ ਦੀ ਕਿਰਪਾ ਨਾਲ।

**ਪ੍ਰਸ਼ਨ 2. ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸਾ ਪੰਥ ਦੀ ਵਾਗਡੋਰ ਕਿਸ ਦੇ ਹੱਥ ਫੜਾਈ ਹੈ?**

**ਉੱਤਰ** : ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਪੰਜ ਪਿਆਰਿਆਂ ਦੇ ਹੱਥ।

**ਪ੍ਰਸ਼ਨ 3. ਕੀ ਪੰਥਕ ਮਾਮਲਿਆਂ ਬਾਰੇ ਕੋਈ ਇਕ ਮਨੁੱਖ ਫ਼ੈਸਲਾ ਲੈ ਸਕਦਾ ਹੈ?**

**ਉੱਤਰ** : ਨਹੀਂ ਜੀ।

**ਪ੍ਰਸ਼ਨ 4. ਪੰਥਕ ਮਾਮਲਿਆਂ ਬਾਰੇ ਸਾਰੇ ਫ਼ੈਸਲੇ ਕਰਨ ਦਾ ਅਧਿਕਾਰ ਕਿਸ ਨੂੰ ਹੈ?**

**ਉੱਤਰ** : ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਪੰਜਾਂ ਪਿਆਰਿਆਂ ਪਾਸ।

**ਪ੍ਰਸ਼ਨ 5. ਸ਼ਰਾਬ ਪੀਣ ਨਾਲ ਕਿਹੜੇ-ਕਿਹੜੇ ਨੁਕਸਾਨ ਹੁੰਦੇ ਹਨ?**

**ਉੱਤਰ** : (ੳ) ਸ਼ਰਾਬ ਪੀਣ ਵਾਲਾ ਆਪਣੀ ਹੋਸ਼ ਭੁਲਾ ਦੇਂਦਾ ਹੈ।

(ਅ) ਸ਼ਰਾਬ ਪੀਣ ਵਾਲੇ ਨਸ਼ੇ ਵਿਚ ਊਟ-ਪਟਾਂਗ ਬੋਲਦੇ ਹਨ।

(ੲ) ਸ਼ਰਾਬ ਪੀਣ ਵਾਲੇ ਗੰਦੇ ਨਾਲਿਆਂ ਤੇ ਚਿੱਕੜਾਂ ਵਿਚ ਡਿੱਗੇ ਹੁੰਦੇ ਹਨ।

(ਸ) ਸ਼ਰਾਬ ਪੀਣ ਵਾਲੇ ਨੂੰ ਆਪਣੇ ਪਰਾਏ ਦੀ ਤਮੀਜ਼ ਨਹੀਂ ਰਹਿੰਦੀ।

(ਹ) ਸ਼ਰਾਬ ਜਿਗਰ ਨੂੰ ਖਰਾਬ ਕਰਦੀ ਹੈ।

(ਕ) ਸ਼ਰਾਬ ਪੀਣ ਨਾਲ ਸਰੀਰ ਕਮਜ਼ੋਰ ਹੋ ਜਾਂਦਾ ਹੈ।

(ਖ) ਸ਼ਰਾਬ ਪੀਣ ਵਾਲਿਆਂ ਨੂੰ ਜਵਾਨੀ ਵਿਚ ਹੀ ਦਿਲ ਦੀ ਬੀਮਾਰੀ ਹੋ ਜਾਂਦੀ ਹੈ। ਦਿਲ ਦੇ ਦੌਰੇ ਦੇ ਬਹੁਤੇ ਮਰੀਜ਼ ਸ਼ਰਾਬ ਪੀਣ ਵਾਲੇ ਹੀ ਹੁੰਦੇ ਹਨ।

(ਗ) ਸ਼ਰਾਬ ਦੀ ਬਦਬੂ ਇਤਨੀ ਗੰਦੀ ਹੁੰਦੀ ਹੈ ਕਿ ਸ਼ਰਾਬੀ ਆਦਮੀ ਕੋਲ ਬੈਠਣਾ ਔਖਾ ਹੋ ਜਾਂਦਾ ਹੈ।

(ਘ) ਸ਼ਰਾਬ ਪੀਣ ਨਾਲ ਸਰੀਰ ਦੀਆਂ ਨਾੜੀਆਂ ਕਮਜ਼ੋਰ ਹੋ ਜਾਂਦੀਆਂ ਹਨ।

(ਙ) ਕਈ ਲੋਕ ਸ਼ਰਾਬੀਆਂ ਨੂੰ ਸ਼ਰਾਬ ਪਿਲਾ ਕੇ ਬਦਲਾ ਕੱਢ ਲੈਂਦੇ ਹਨ।

(ਚ) ਸ਼ਰਾਬੀ ਕਿਧਰੇ ਤੁਰ ਰਿਹਾ ਹੋਵੇ ਤਾਂ ਮਾਲੂਮ ਹੁੰਦਾ ਹੈ ਜਿਵੇਂ ਕੋਈ ਪਾਗਲ ਪਾਗਲਖਾਨੇ ਜਾ ਰਿਹਾ ਹੈ।

(ਛ) ਸ਼ਰਾਬ ਪੀ ਕੇ ਬੱਸਾਂ, ਕਾਰਾਂ ਚਲਾਉਣ ਵਾਲੇ ਐਕਸੀਡੈਂਟ ਕਰ ਬੈਠਦੇ ਹਨ।

**ਪ੍ਰਸ਼ਨ 6. ਤੰਬਾਕੂ ਦੀ ਵਰਤੋਂ ਨਾਲ ਕਿਹੜੇ-ਕਿਹੜੇ ਨੁਕਸਾਨ ਹੁੰਦੇ ਹਨ?**

**ਉੱਤਰ :** (ੳ) ਤੰਬਾਕੂ ਦੀ ਵਰਤੋਂ ਨਾਲ ਫੇਫੜਿਆਂ ਵਿਚ ਕਾਲਖ ਜੰਮ ਜਾਂਦੀ ਹੈ। ਮਨੁੱਖ ਠੀਕ ਤਰ੍ਹਾਂ ਨਾਲ ਸਾਹ ਨਹੀਂ ਲੈ ਸਕਦਾ।

(ਅ) ਤੰਬਾਕੂ ਪੀਣ ਵਾਲੇ ਨੂੰ ਦਮੇ ਦੀ ਨਾ ਹਟਣ ਵਾਲੀ ਬੀਮਾਰੀ ਲੱਗ ਜਾਂਦੀ ਹੈ।

(ੲ) ਤੰਬਾਕੂ ਅੰਦਰ ਨਿਕੋਟੀਨ ਜ਼ਹਿਰ ਹੁੰਦੀ ਹੈ ਜਿਸ ਨਾਲ ਫੇਫੜੇ ਗਲ ਜਾਂਦੇ ਹਨ ਤੇ ਹਰ ਸਮੇਂ ਟੀ. ਬੀ. (ਤਪਦਿਕ) ਦੀ ਭਿਆਨਕ ਬੀਮਾਰੀ ਹੋਣ ਦਾ ਖਤਰਾ ਰਹਿੰਦਾ ਹੈ।

(ਸ) ਤੰਬਾਕੂ ਪੀਣ ਵਾਲਿਆਂ ਨੂੰ ਕੈਂਸਰ ਰੋਗ ਵੀ ਲੱਗ ਜਾਂਦਾ ਹੈ, ਜਿਸ ਨਾਲ ਕਈਆਂ ਦੀ ਮੌਤ ਹੋ ਜਾਂਦੀ ਹੈ।

(ਹ) ਤੰਬਾਕੂ ਵਰਤਣ ਵਾਲੇ ਦੀਆਂ ਉਂਗਲਾਂ ਤੇ ਹੋਂਠ ਖਰਾਬ ਹੋ ਜਾਂਦੇ ਹਨ। ਦੰਦ ਗਲ ਜਾਂਦੇ ਹਨ। ਮਸੂੜੇ ਕਮਜ਼ੋਰ ਹੋ ਜਾਂਦੇ ਹਨ।

(ਕ) ਸਿਗਰਟ ਬੀੜੀ ਪੀਣ ਵਾਲਿਆਂ ਦੀ ਅਣਗਹਿਲੀ ਕਰਕੇ ਕਈ ਵਾਰੀ ਅੱਗ ਵੀ ਲੱਗ ਜਾਂਦੀ ਹੈ ਜੋ ਭਿਆਨਕ ਬਰਬਾਦੀ ਦਾ ਕਾਰਨ ਬਣਦੀ ਹੈ।

**ਪ੍ਰਸ਼ਨ 7. ਕੀ ਤੰਬਾਕੂ ਜਾਂ ਸਿਗਰਟ ਪੀਣ ਵਾਲਾ ਮਨੁੱਖ ਸਿੱਖ ਹੋ ਸਕਦਾ ਹੈ?**

**ਉੱਤਰ :** ਨਹੀਂ।

**ਪ੍ਰਸ਼ਨ 8. ਹੇਠ ਲਿਖੀਆਂ ਖਾਲੀ ਥਾਵਾਂ ਭਰੋ :**

1. ਸਰੀਰ ਦੀ ਸਫਾਈ ਲਈ............ਕਰਨਾ ਬੜਾ ਜ਼ਰੂਰੀ ਹੈ।
2. ਹਰ ਰੋਜ਼ ਇਸ਼ਨਾਨ ਕਰਨ ਨਾਲ ਸਰੀਰ..........ਰਹਿੰਦਾ ਹੈ।

3. ਅੰਮ੍ਰਿਤ ਵੇਲੇ ਇਸ਼ਨਾਨ ਕਰਨ ਨਾਲ ਸਾਰਾ ਦਿਨ..........ਚੁਸਤ ਰਹਿੰਦਾ ਹੈ।

4. ਜਿਵੇਂ ਸਰੀਰ ਦੀ ਸੁੰਦਰਤਾ ਲਈ ਹਰ ਰੋਜ਼..........ਕਰਨਾ ਜ਼ਰੂਰੀ ਹੈ ਇਸੇ ਤਰ੍ਹਾਂ ਮਨ ਦੀ ਪਵਿੱਤਰਤਾ ਲਈ ਹਰ ਰੋਜ਼.........ਪੜ੍ਹਨੀ ਅਤੇ ਸਮਝਣੀ ਬਹੁਤ ਜ਼ਰੂਰੀ ਹੈ।

5. ਸਰੀਰ ਦੀ ਮੈਲ..........ਨਾਲ ਉਤਰਦੀ ਹੈ ਅਤੇ ਮਨ ਦੀ ਮੈਲ........ਨਾਲ ਉਤਰਦੀ ਹੈ।

**ਉੱਤਰ** : 1. ਇਸ਼ਨਾਨ 2. ਤੰਦਰੁਸਤ 3. ਸਰੀਰ 4. ਇਸ਼ਨਾਨ, ਬਾਣੀ 5. ਪਾਣੀ, ਗੁਰਬਾਣੀ।

**ਪ੍ਰਸ਼ਨ 9. ਸਿੱਖ ਤਿਉਹਾਰ ਕਿਹੜੇ-ਕਿਹੜੇ ਹਨ?**

**ਉੱਤਰ** : (ੳ) ਗੁਰੂ ਸਾਹਿਬਾਨ ਦੇ ਪ੍ਰਕਾਸ਼ ਉਤਸਵ

(ਅ) ਗੁਰੂ ਸਾਹਿਬਾਨ ਦੇ ਗੁਰਗੱਦੀ ਦਿਵਸ

(ੲ) ਗੁਰੂ ਸਾਹਿਬਾਨ ਦੇ ਜੋਤੀ ਜੋਤਿ ਸਮਾਉਣ ਤੇ ਸ਼ਹੀਦੀ ਦਿਵਸ

(ਸ) ਖ਼ਾਲਸੇ ਦਾ ਸਾਜਨਾ ਦਿਵਸ 'ਵੈਸਾਖੀ'

(ਹ) ਪੁਰਾਤਨ ਅਤੇ ਵਰਤਮਾਨ ਗੁਰਸਿੱਖਾਂ ਦੇ ਇਤਿਹਾਸਕ ਦਿਹਾੜੇ

(ਕ) ਸਿੱਖ ਸ਼ਹੀਦਾਂ ਦੇ ਸ਼ਹੀਦੀ ਦਿਵਸ

**ਪ੍ਰਸ਼ਨ 10. ਧਰਤੀ, ਆਕਾਸ਼, ਅੱਗ, ਪਾਣੀ, ਹਵਾ, ਸੂਰਜ ਅਤੇ ਚੰਦਰਮਾ ਇਹ ਸਾਰੀਆਂ ਚੀਜ਼ਾਂ ਰੱਬ ਕਿਉਂ ਨਹੀਂ ਹੋ ਸਕਦੀਆਂ? ਕੀ ਇਹਨਾਂ ਦੀ ਪੂਜਾ ਕਰਨੀ ਠੀਕ ਹੈ?**

**ਉੱਤਰ** : ਕਿਉਂਕਿ ਇਹ ਸਾਰੀਆਂ ਚੀਜ਼ਾਂ ਰੱਬ ਨੇ ਸਾਡੀਆਂ ਲੋੜਾਂ ਨੂੰ ਮੁੱਖ ਰੱਖ ਕੇ ਬਣਾਈਆਂ ਹਨ ਇਸ ਲਈ ਇਹ ਰੱਬ ਨਹੀਂ ਹੋ ਸਕਦੀਆਂ। ਇਹਨਾਂ ਦੀ ਪੂਜਾ ਕਰਨੀ ਵਿਅਰਥ ਹੈ।

**ਪ੍ਰਸ਼ਨ 11. ਕੁਝ ਲੋਕ ਕਿਸੇ ਖਾਸ ਅਸਥਾਨ ਜਾਂ ਕਿਸੇ ਖਾਸ ਤੀਰਥ ਨੂੰ ਹੀ ਰੱਬ ਦਾ ਘਰ ਸਮਝਦੇ ਹਨ, ਕੀ ਐਸਾ ਸਮਝਣਾ ਠੀਕ ਹੈ?**

**ਉੱਤਰ** : ਨਹੀਂ ਜੀ।

**ਪ੍ਰਸ਼ਨ 12. ਜਦੋਂ ਅਸੀਂ ਗੁਰਬਾਣੀ ਪੜ੍ਹਦੇ ਹਾਂ ਤਾਂ ਸਾਨੂੰ ਕੀ ਪਤਾ ਲਗਦਾ ਹੈ ਕਿ ਵਾਹਿਗੁਰੂ ਜੀ ਦਾ ਘਰ ਕਿਹੜਾ ਹੈ?**

**ਉੱਤਰ** : ਸਾਰਾ ਸੰਸਾਰ।

**ਪ੍ਰਸ਼ਨ 13. ਅਸੀਂ ਗੁਰਦੁਆਰੇ ਕਿਸ ਖਾਸ ਮੰਤਵ ਲਈ ਜਾਂਦੇ ਹਾਂ?**

**ਉੱਤਰ** : ਵਾਹਿਗੁਰੂ ਦੀ ਸਿਫ਼ਤ-ਸਲਾਹ ਕਰਨ ਲਈ ਜਾਂ ਸੁਣਨ ਲਈ।

**ਪ੍ਰਸ਼ਨ 14. ਗੁਰਦੁਆਰੇ ਜਾਣ ਸਮੇਂ ਕਿਹੜੀਆਂ ਗੱਲਾਂ ਦਾ ਧਿਆਨ ਰੱਖਣਾ ਚਾਹੀਦਾ ਹੈ?**

ਉੱਤਰ : 1. ਹੱਥ, ਪੈਰ ਪਾਣੀ ਨਾਲ ਸਾਫ ਕਰਕੇ ਗੁਰੂ ਦਰਬਾਰ ਵਿਚ ਜਾਣਾ ਚਾਹੀਦਾ ਹੈ।
2. ਬੜੇ ਸਤਿਕਾਰ ਨਾਲ ਮੱਥਾ ਟੇਕਣਾ ਚਾਹੀਦਾ ਹੈ।
3. ਮੱਥਾ ਟੇਕਣ ਸਮੇਂ ਜੇ ਮਾਇਆ ਅਰਪਨ ਕਰਨੀ ਹੋਵੇ ਤਾਂ ਦੂਰੋਂ ਨਹੀਂ ਸੁੱਟਣੀ ਚਾਹੀਦੀ ਸਗੋਂ ਅਦਬ ਨਾਲ ਗੋਲਕ ਵਿਚ ਪਾਉਣੀ ਚਾਹੀਦੀ ਹੈ।
4. ਪ੍ਰੇਮ ਨਾਲ ਮੱਥਾ ਟੇਕ ਕੇ ਸਾਧ-ਸੰਗਤ ਦੇ ਦਰਸ਼ਨ ਕਰਕੇ ਮਨ ਵਿਚ ਸਹਿਜ ਨਾਲ ਫ਼ਤਹਿ ਬੁਲਾਉਣੀ ਚਾਹੀਦੀ ਹੈ।
5. ਸੰਗਤ ਵਿਚ ਜਿਥੇ ਥਾਂ ਮਿਲੇ ਉਥੇ ਬੈਠ ਜਾਣਾ ਚਾਹੀਦਾ ਹੈ ਤੇ ਕਥਾ, ਕੀਰਤਨ ਸਰਵਣ ਕਰਨਾ ਚਾਹੀਦਾ ਹੈ।
6. ਗੁਰਦੁਆਰੇ ਅੰਦਰ ਗੱਲਾਂ ਨਹੀਂ ਕਰਨੀਆਂ ਚਾਹੀਦੀਆਂ। ਜੇ ਗੱਲ ਕਰਨੀ ਹੋਵੇ ਤਾਂ ਬਾਹਰ ਆ ਜਾਣਾ ਚਾਹੀਦਾ ਹੈ।
7. ਗੁਰਦੁਆਰੇ ਨੰਗੇ ਸਿਰ ਨਹੀਂ ਜਾਣਾ ਚਾਹੀਦਾ।
8. ਅਰਦਾਸ ਵੇਲੇ ਦੋਨੋਂ ਹੱਥ ਜੋੜ ਕੇ ਅਦਬ ਨਾਲ ਖੜ੍ਹੇ ਹੋ ਜਾਣਾ ਚਾਹੀਦਾ ਹੈ।
9. ਕੜਾਹ ਪ੍ਰਸ਼ਾਦ ਲੈਣ ਲੱਗਿਆਂ ਕਾਹਲੀ ਨਹੀਂ ਕਰਨੀ ਚਾਹੀਦੀ।
10. ਸਮਾਪਤੀ 'ਤੇ ਜੋੜੇ ਲੈਣ ਲੱਗਿਆਂ ਕਤਾਰ ਵਿਚ ਖੜ੍ਹੇ ਹੋਣਾ ਚਾਹੀਦਾ ਹੈ। ਕਾਹਲੀ ਨਹੀਂ ਕਰਨੀ ਚਾਹੀਦੀ।

**ਪ੍ਰਸ਼ਨ 15. ਗੁਰਦੁਆਰੇ ਤੋਂ ਕੀ ਭਾਵ ਹੈ? ਪਹਿਲਾਂ ਗੁਰਦੁਆਰੇ ਨੂੰ ਕੀ ਕਿਹਾ ਜਾਂਦਾ ਸੀ?**

ਉੱਤਰ : ਗੁਰਦੁਆਰੇ ਦਾ ਅੱਖਰੀ ਅਰਥ ਹੈ—ਗੁਰੂ ਦਾ ਦਰ। ਗੁਰੂ ਨਾਨਕ ਸਾਹਿਬ ਪ੍ਰਚਾਰਕ ਦੌਰਿਆਂ 'ਤੇ ਜਿਥੇ ਜਾਂਦੇ, ਉਥੇ ਸਿੱਖ ਸੰਗਤਾਂ ਕਾਇਮ ਕਰਦੇ, ਸੰਗਤ ਵਿਚ ਜੁੜ ਕੇ ਕੀਰਤਨ ਕਥਾ ਕਰਨ ਲਈ ਧਰਮਸ਼ਾਲਾ ਕਾਇਮ ਕਰਦੇ ਜਿਨ੍ਹਾਂ ਨੂੰ ਬਾਅਦ ਵਿਚ ਗੁਰਦੁਆਰੇ ਕਿਹਾ ਜਾਣ ਲੱਗਾ।

**ਪ੍ਰਸ਼ਨ 16. ਇਤਿਹਾਸਕ ਗੁਰਦੁਆਰੇ ਕਿਸ ਨੂੰ ਕਹਿੰਦੇ ਹਨ?**

ਉੱਤਰ : ਜੋ ਗੁਰਦੁਆਰੇ ਸਿੱਖ ਕੌਮ ਦੇ ਇਤਿਹਾਸ ਨਾਲ ਸੰਬੰਧ ਰੱਖਦੇ ਹਨ, ਉਨ੍ਹਾਂ ਨੂੰ ਇਤਿਹਾਸਕ ਗੁਰਦੁਆਰੇ ਆਖਦੇ ਹਨ।

**ਪ੍ਰਸ਼ਨ 17. ਕੀ ਗੁਰਦੁਆਰਿਆਂ ਵਿਚ ਨਿਸ਼ਾਨ ਸਾਹਿਬ ਹੋਣਾ ਜ਼ਰੂਰੀ ਹੈ?**

**ਉੱਤਰ** : ਜੀ ਹਾਂ।

**ਪ੍ਰਸ਼ਨ 18. ਗੁਰਦੁਆਰੇ ਵਿਚ ਗੁਰਮਤਿ ਦਾ ਪ੍ਰਚਾਰ ਹੋਣਾ ਚਾਹੀਦਾ ਹੈ ਕਿ ਮਨਮਤਿ ਦਾ?**

**ਉੱਤਰ** : ਗੁਰਮਤਿ ਦਾ।

**ਪ੍ਰਸ਼ਨ 19. ਗੁਰਦੁਆਰਿਆਂ ਦਾ ਪ੍ਰਬੰਧ ਕਰਨ ਵਾਲੀ ਸਭ ਤੋਂ ਵੱਡੀ ਕਮੇਟੀ ਦਾ ਕੀ ਨਾਮ ਹੈ? ਇਸ ਕਮੇਟੀ ਦਾ ਦਫ਼ਤਰ ਕਿਹੜੇ ਸ਼ਹਿਰ ਵਿਚ ਹੈ?**

**ਉੱਤਰ** : ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ। ਇਸ ਦਾ ਦਫਤਰ ਸ੍ਰੀ ਅੰਮ੍ਰਿਤਸਰ ਵਿਖੇ ਹੈ।

**ਪ੍ਰਸ਼ਨ 20. ਕੀ ਸਿੱਖ ਧਰਮ ਵਿਚ ਵੋਟਾਂ ਪਾ ਕੇ ਗੁਰਦੁਆਰਿਆਂ ਦੇ ਮੈਂਬਰ ਚੁਣਨ ਦਾ ਤਰੀਕਾ ਠੀਕ ਹੈ? ਜੇ ਨਹੀਂ ਤਾਂ ਕੀ ਕਰਨਾ ਚਾਹੀਦਾ ਹੈ?**

**ਉੱਤਰ** : (ੳ) ਨਹੀਂ ਜੀ। (ਅ) ਸਿੱਖ ਵਿਦਵਾਨਾਂ ਤੇ ਆਗੂਆਂ ਨੂੰ ਮਿਲ-ਬੈਠ ਕੇ ਕੋਈ ਚੰਗਾ ਤਰੀਕਾ, ਚੰਗੇ ਮੈਂਬਰ ਚੁਣਨ ਲਈ ਲੱਭਣਾ ਚਾਹੀਦਾ ਹੈ।

**ਪ੍ਰਸ਼ਨ 21. ਹੇਠ ਲਿਖੀਆਂ ਖਾਲੀ ਥਾਵਾਂ ਭਰੋ :**

1. ਸਿੱਖ ਨੇ ਕੇਵਲ..........ਦਾ ਨਾਮ ਹੀ ਸਿਮਰਨਾ ਹੈ ਜੋ ਸਭ ਨੂੰ.........ਕਰਨ ਵਾਲਾ, ਪਾਲਣ ਵਾਲਾ ਅਤੇ.........ਸਕਣ ਦੇ ਸਮਰੱਥ ਹੈ।
2. ਗੁਰੂ ਗ੍ਰੰਥ ਸਾਹਿਬ ਤੋਂ ਬਿਨਾਂ ਹੋਰ ਕਿਸੇ ਦੇਹਧਾਰੀ ਨੂੰ........... ਨਹੀਂ ਮੰਨਣਾ ਤੇ ਨਾ ਹੀ ਕਿਸੇ ਅੱਗੇ.............ਟੇਕਣਾ ਹੈ।
3. ਗੁਰਬਾਣੀ ਦਾ ਪਾਠ ਕਰਨ ਸਮੇਂ..........ਨਹੀਂ ਕਰਨੀ। ਪਿਆਰ, ਸਤਿਕਾਰ ਨਾਲ..........ਲਾ ਕੇ, ਸਮਝ-ਵਿਚਾਰ ਕੇ...........ਪਾਠ ਕਰਨਾ ਚਾਹੀਦਾ ਹੈ।
4. ਸਿੱਖ ਲਈ ਧਾਰਮਿਕ ਅਸਥਾਨ ਕੇਵਲ...........ਹੀ ਹੈ।
5. ਸਿੱਖ ਨੇ ਸਦਾ ਆਪਣਾ ਨਾਮ.............ਜਾਂ..............ਸ਼ਬਦ ਸਮੇਤ ਪੂਰਾ ਲਿਖਣਾ ਹੈ। ਨਾਮ ਨਾਲ...........ਨਹੀਂ ਲਿਖਣੀ।
6. ਸਿੱਖ ਨੇ ਇਤਿਹਾਸਕ ਗੁਰਦੁਆਰਿਆਂ ਦੇ ਦਰਸ਼ਨ ਕਰਨ ਜਾਣਾ ਹੈ ਤਾਂ ਕਿ.............ਦੀ ਜਾਣਕਾਰੀ ਹੋ ਸਕੇ ਤੇ ਸਿੱਖ ਆਪਣੇ ਬਹੁਮੁੱਲੇ ਵਿਰਸੇ ਤੋਂ..........ਹੋ ਸਕੇ।

7. ਸਿੱਖ ਨੇ ਕੁਸ਼ਤੀਆਂ ਤੇ ਹੋਰ ਖੇਡਾਂ ਵਿਚ ਵਧ-ਚੜ੍ਹ ਕੇ..........ਲੈਣਾ ਹੈ ਪਰ ਗੰਦੀਆਂ ਫਿਲਮਾਂ ਅਤੇ ਗੰਦੇ ਨਾਟਕਾਂ ਜਿਨ੍ਹਾਂ ਵਿਚ ਗੰਦੇ ਸੀਨ ਵਿਖਾਏ ਜਾਂਦੇ ਹਨ, ਤੋਂ...........ਕਰਨਾ ਹੈ।

**ਉੱਤਰ** : (1) ਇਕ ਅਕਾਲ ਪੁਰਖ, ਪੈਦਾ, ਮਾਰ (2) ਗੁਰੂ, ਮੱਥਾ (3) ਕਾਹਲੀ, ਮਨ, ਸ਼ੁੱਧ (4) ਗੁਰਦੁਆਰਾ (5) ਸਿੰਘ, ਕੌਰ, ਜਾਤ (6) ਸਿੱਖ ਇਤਿਹਾਸ, ਜਾਣੂ (7) ਹਿੱਸਾ, ਪ੍ਰਹੇਜ਼।

**ਪ੍ਰਸ਼ਨ 22. ਸਿੱਖ ਨੇ ਅੰਮ੍ਰਿਤ ਵੇਲੇ ਉਠ ਕੇ ਪਹਿਲੇ ਤਿੰਨ ਮੁੱਖ ਕੰਮ ਕਿਹੜੇ ਕਰਨੇ ਹਨ?**

**ਉੱਤਰ** : (1) ਇਸ਼ਨਾਨ ਕਰਨਾ (2) ਵਾਹਿਗੁਰੂ ਦਾ ਸਿਮਰਨ ਕਰਨਾ (3) ਗੁਰਬਾਣੀ ਦਾ ਪਾਠ (ਨਿਤਨੇਮ) ਕਰਨਾ।

**ਪ੍ਰਸ਼ਨ 23. ਸਿੱਖ ਧਰਮ ਵਿਚ ਕਿਸ ਨੂੰ 'ਸੱਚਾ ਤੀਰਥ' ਮੰਨਿਆ ਗਿਆ ਹੈ? ਕੀ ਹੋਰ ਤੀਰਥ ਯਾਤਰਾ ਤੇ ਤੀਰਥ ਇਸ਼ਨਾਨਾਂ ਦੀ ਸਿੱਖ ਧਰਮ ਵਿਚ ਕੋਈ ਮਹੱਤਤਾ ਹੈ?**

**ਉੱਤਰ** : ਸਿੱਖ ਧਰਮ ਵਿਚ ਪ੍ਰਭੂ ਦੇ ਨਾਮ ਸਿਮਰਨ ਨੂੰ ਹੀ 'ਸੱਚਾ ਤੀਰਥ' ਮੰਨਿਆ ਗਿਆ ਹੈ। ਹੋਰ ਤੀਰਥ ਯਾਤਰਾ ਜਾਂ ਇਸ਼ਨਾਨਾਂ ਦੀ ਸਿੱਖ ਧਰਮ ਵਿਚ ਕੋਈ ਮਹੱਤਤਾ ਨਹੀਂ।

**ਪ੍ਰਸ਼ਨ 24. ਕੀ ਸਿੱਖਾਂ ਲਈ ਸਰਾਧ ਕਰਨੇ ਜਾਂ ਸਰਾਧਾਂ ਵਿਚ ਹਿੱਸਾ ਲੈਣਾ ਠੀਕ ਹੈ?**

**ਉੱਤਰ** : ਨਹੀਂ ਜੀ।

**ਪ੍ਰਸ਼ਨ 25. ਸਿੱਖ ਨੇ ਹਰ ਕਾਰਜ ਦੀ ਅਰੰਭਤਾ ਤੋਂ ਪਹਿਲਾਂ ਕੀ ਕਰਨਾ ਹੈ?**

**ਉੱਤਰ** : ਵਾਹਿਗੁਰੂ ਅੱਗੇ ਅਰਦਾਸ।

**ਪ੍ਰਸ਼ਨ 26. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪੂਰਨ ਸਤਿਕਾਰ ਕੀ ਹੈ?**

**ਉੱਤਰ** : ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੇ ਹੁਕਮਾਂ ਨੂੰ ਮੰਨ ਲੈਣਾ ਹੀ ਪੂਰਨ ਸਤਿਕਾਰ ਹੈ।

**ਪ੍ਰਸ਼ਨ 27. ਕੀ ਗੁਰੂ ਸਾਹਿਬਾਨ ਦੀਆਂ ਪ੍ਰਚਲਿਤ ਤਸਵੀਰਾਂ, ਅਸਲ ਤਸਵੀਰਾਂ ਹਨ? ਕੀ ਗੁਰੂ ਸਾਹਿਬਾਨ ਦੀਆਂ ਫੋਟੋਆਂ-ਤਸਵੀਰਾਂ ਜਾਂ ਮੂਰਤੀਆਂ ਬਣਾਉਣੀਆਂ ਚਾਹੀਦੀਆਂ ਹਨ?**

**ਉੱਤਰ** : ਪ੍ਰਚਲਿਤ ਤਸਵੀਰਾਂ ਅਸਲ ਨਹੀਂ ਹਨ। ਗੁਰੂ ਸਾਹਿਬਾਨ ਦੀਆਂ ਤਸਵੀਰਾਂ ਜਾਂ ਮੂਰਤੀਆਂ ਨਹੀਂ ਬਣਾਉਣੀਆਂ ਚਾਹੀਦੀਆਂ।

## (ਅ) ਰਹਿਤ ਮਰਯਾਦਾ

**ਪ੍ਰਸ਼ਨ 1. ਸਿੱਖ ਕਿਸ ਨੂੰ ਕਹਿੰਦੇ ਹਨ?**

**ਉੱਤਰ** : ਜੋ ਇਸਤਰੀ ਜਾਂ ਪੁਰਸ਼—

1. ਕੇਵਲ ਇਕ ਅਕਾਲ ਪੁਰਖ ਨੂੰ ਮੰਨਦਾ ਹੈ।
2. ਦਸ ਗੁਰੂ ਸਾਹਿਬਾਨ (ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਤੱਕ) ਅਤੇ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਤੇ ਸਿੱਖਿਆ ਅਨੁਸਾਰ ਜੀਵਨ ਬਤੀਤ ਕਰਦਾ ਹੈ।
3. ਦਸ਼ਮੇਸ਼ ਪਿਤਾ ਜੀ ਦੇ ਬਖਸ਼ੇ ਖੰਡੇ ਬਾਟੇ ਦਾ ਅੰਮ੍ਰਿਤ ਛਕਦਾ ਹੈ।
4. ਹੋਰ ਕਿਸੇ ਧਰਮ ਨੂੰ ਨਹੀਂ ਮੰਨਦਾ—ਉਹ ਸਿੱਖ ਹੈ।

**ਪ੍ਰਸ਼ਨ 2. ਅੰਮ੍ਰਿਤ ਛਕਣ ਦਾ ਕੀ ਅਰਥ ਹੈ?**

**ਉੱਤਰ** : ਗੁਰੂ ਗ੍ਰੰਥ ਸਾਹਿਬ ਜੀ ਨੂੰ ਆਪਣਾ ਗੁਰੂ ਧਾਰਨ ਕਰਨਾ ਤੇ ਪੰਜ ਪਿਆਰਿਆਂ ਵਲੋਂ ਦੱਸੀ ਗਈ ਰਹਿਤ ਮਰਯਾਦਾ 'ਤੇ ਚੱਲਣ ਦਾ ਪ੍ਰਣ ਲੈਣਾ।

**ਪ੍ਰਸ਼ਨ 3. ਅੰਮ੍ਰਿਤ ਛਕਣ ਵਾਲਾ ਸਿੱਖ ਕਿਸ ਦਾ ਸਿਮਰਨ ਕਰਦਾ ਹੈ?**

**ਉੱਤਰ** : ਇਕ ਅਕਾਲ ਪੁਰਖ ਦਾ।

**ਪ੍ਰਸ਼ਨ 4. ਕੀ ਅੰਮ੍ਰਿਤਧਾਰੀ ਸਿੱਖ ਕਿਸੇ ਦੇਵੀ-ਦੇਵਤੇ, ਦਰਖ਼ਤਾਂ, ਕਬਰਾਂ ਜਾਂ ਮੜ੍ਹੀਆਂ ਦੀ ਪੂਜਾ ਕਰ ਸਕਦਾ ਹੈ?**

**ਉੱਤਰ** : ਨਹੀਂ।

**ਪ੍ਰਸ਼ਨ 5. ਕੀ ਗੁਰੂ ਕਾ ਸਿੱਖ ਧਾਗੇ, ਤਵੀਤ, ਜੰਤ੍ਰ, ਮੰਤ੍ਰ, ਜਾਦੂ, ਟੂਣੇ ਆਦਿ ਵਿਚ ਵਿਸ਼ਵਾਸ ਕਰਦਾ ਹੈ?**

**ਉੱਤਰ** : ਬਿਲਕੁਲ ਨਹੀਂ।

**ਪ੍ਰਸ਼ਨ 6. ਜਿਹੜੇ ਸਿੱਖ ਅੰਮ੍ਰਿਤ ਨਹੀਂ ਛਕਦੇ, ਉਹਨਾਂ ਬਾਰੇ ਗੁਰੂ ਗੋਬਿੰਦ ਸਿੰਘ ਜੀ ਦਾ ਕੀ ਹੁਕਮ ਹੈ?**

**ਉੱਤਰ** : ਧਰੇ ਕੇਸ ਪਾਹੁਲ ਬਿਨਾ, ਭੇਖੀ ਮੂੜਾ ਸਿੱਖ॥
ਮੇਰਾ ਦਰਸ਼ਨ ਨਾਹਿ ਤਿਸ, ਪਾਪੀ ਤਿਆਗੇ ਭਿੱਖ॥

**ਪ੍ਰਸ਼ਨ 7. 'ਕੇਸਾਂ' ਦੀ ਸਿੱਖ ਧਰਮ ਵਿਚ ਕੀ ਮਹਾਨਤਾ ਹੈ?**

**ਉੱਤਰ** : ਕੇਸ ਗੁਰੂ ਜੀ ਦੀ ਮੋਹਰ ਹਨ। ਕੇਸ ਸਿੱਖ ਦੀ ਅਡਰੀ ਪਹਿਚਾਣ ਹਨ।

**ਪ੍ਰਸ਼ਨ 8. ਕੰਘੇ ਦੀ ਸਿੱਖ ਧਰਮ ਵਿਚ ਕੀ ਮਹਾਨਤਾ ਹੈ?**

**ਉੱਤਰ** : ਕੰਘਾ ਕਰਨ ਨਾਲ ਕੇਸ ਸਾਫ਼ ਰਹਿੰਦੇ ਹਨ ਤੇ ਸਰੀਰ ਚੁਸਤ ਰਹਿੰਦਾ ਹੈ। ਕੰਘਾ ਇਸ ਗੱਲ ਦਾ ਪ੍ਰਤੀਕ ਹੈ ਕਿ ਸਿੱਖ ਕਦੀ ਢਿੱਲੜ ਨਹੀਂ ਹੁੰਦਾ।

**ਪ੍ਰਸ਼ਨ 9. ਕੜਾ ਕਿਸ ਗੱਲ ਦਾ ਪ੍ਰਤੀਕ ਹੈ?**

**ਉੱਤਰ** : ਕੜਾ ਇਸ ਗੱਲ ਦਾ ਪ੍ਰਤੀਕ ਹੈ ਕਿ ਸਿੱਖ ਕੋਈ ਵਹਿਮ ਨਹੀਂ ਕਰਦਾ।

**ਪ੍ਰਸ਼ਨ 10. ਸਿੱਖ ਦਾ ਕਛਹਿਰਾ ਕਿਸ ਗੱਲ ਦਾ ਪ੍ਰਤੀਕ ਹੈ?**

**ਉੱਤਰ** : ਕਛਹਿਰਾ ਸਿੱਖ ਦੇ ਉੱਚੇ-ਸੁੱਚੇ ਆਚਰਣ ਦਾ ਪ੍ਰਤੀਕ ਹੈ।

**ਪ੍ਰਸ਼ਨ 11. ਸਿੱਖ ਦੀ ਕਿਰਪਾਨ ਕਿਸ ਗੱਲ ਦੀ ਪ੍ਰਤੀਕ ਹੈ?**

**ਉੱਤਰ** : ਕਿਰਪਾਨ ਸਿੱਖ ਦੀ ਆਜ਼ਾਦ ਹਸਤੀ ਪ੍ਰਗਟ ਕਰਦੀ ਹੈ ਅਤੇ ਦੱਸਦੀ ਹੈ ਕਿ ਸਿੱਖ ਕਿਸੇ ਦਾ ਗ਼ੁਲਾਮ ਨਹੀਂ ਹੋ ਸਕਦਾ।

**ਪ੍ਰਸ਼ਨ 12. ਕੀ ਸਿੱਖ ਬੀਬੀਆਂ ਵਲੋਂ ਅੱਖਾਂ ਦੇ ਭਰਵੱਟੇ ਕੱਟਣਾ ਵੀ ਕੇਸਾਂ ਦੀ ਬੇਅਦਬੀ ਵਿਚ ਸ਼ਾਮਿਲ ਹੈ?**

**ਉੱਤਰ** : ਜੀ ਹਾਂ।

**ਪ੍ਰਸ਼ਨ 13. ਕੀ ਸੋਨੇ ਚਾਂਦੀ ਜਾਂ ਹੋਰ ਧਾਤ ਦਾ ਬਣਿਆ ਕੜਾ ਸਿੱਖੀ ਕਕਾਰ ਅਖਵਾ ਸਕਦਾ ਹੈ?**

**ਉੱਤਰ** : ਨਹੀਂ ਜੀ।

**ਪ੍ਰਸ਼ਨ 14. ਕੀ ਕੰਘੇ ਨਾਲ ਲੱਗੀ ਨਿੱਕੀ ਕਿਰਪਾਨ 'ਸਿੱਖੀ ਕਕਾਰ' ਅਖਵਾ ਸਕਦੀ ਹੈ?**

**ਉੱਤਰ** : ਨਹੀਂ ਜੀ।

**ਪ੍ਰਸ਼ਨ 15. ਸਿੱਖ ਕਿਹੜਾ ਕੰਘਾ ਵਰਤਦਾ ਹੈ?**

**ਉੱਤਰ** : ਲੱਕੜੀ ਦਾ।

**ਪ੍ਰਸ਼ਨ 16. ਸਿੱਖ ਕਿਹੜਾ ਕਛਹਿਰਾ ਪਹਿਨਦਾ ਹੈ?**

**ਉੱਤਰ** : ਰੇਬਦਾਰ ਕਛਹਿਰਾ।

**ਪ੍ਰਸ਼ਨ 17. ਜੋ ਕੇਸਾਂ ਦਾ ਸਤਿਕਾਰ ਨਹੀਂ ਕਰਦਾ, ਕੇਸ ਕਟਾਉਂਦਾ, ਪੁੱਟਦਾ ਜਾਂ ਤੋੜਦਾ ਹੈ, ਉਸਨੂੰ ਕੀ ਕਹਿੰਦੇ ਹਨ?**

**ਉੱਤਰ** : ਪਤਿਤ।

**ਪ੍ਰਸ਼ਨ 18. ਪਤਿਤ ਦੇ ਕੀ ਅਰਥ ਹਨ?**

**ਉੱਤਰ** : ਜੋ ਸਿੱਖੀ ਤੋਂ ਕੱਢਿਆ ਹੋਵੇ।

**ਪ੍ਰਸ਼ਨ 19. ਕੇਸਾਂ ਦੇ ਸਤਿਕਾਰ ਲਈ ਕਿਹੜੀਆਂ-ਕਿਹੜੀਆਂ ਗੱਲਾਂ ਦਾ ਧਿਆਨ ਰੱਖਣਾ ਜ਼ਰੂਰੀ ਹੈ?**

**ਉੱਤਰ** :
1. ਕੇਸਾਂ ਨੂੰ ਹਰ ਰੋਜ਼ ਦੋਨੋਂ ਵਕਤ ਸਵੇਰੇ ਸ਼ਾਮ ਕੰਘਾ ਕਰ ਕੇ ਸਾਫ-ਸੁਥਰਾ ਰੱਖਣਾ ਚਾਹੀਦਾ ਹੈ।
2. ਨੰਗੇ ਸਿਰ ਨਹੀਂ ਰਹਿਣਾ ਚਾਹੀਦਾ ਕਿਉਂਕਿ ਨੰਗੇ ਸਿਰ ਕੇਸਾਂ ਵਿਚ ਮਿੱਟੀ ਘੱਟਾ ਪੈਂਦਾ ਹੈ।
3. ਨੰਗੇ ਸਿਰ ਭੋਜਨ ਨਹੀਂ ਛਕਣਾ ਚਾਹੀਦਾ।
4. ਕੇਸਾਂ ਨੂੰ ਹਮੇਸ਼ਾ ਢੱਕ ਕੇ ਰੱਖਣਾ ਚਾਹੀਦਾ ਹੈ।

**ਪ੍ਰਸ਼ਨ 20. ਕਈ ਸਿੱਖ ਬੱਚੀਆਂ ਚੁੰਨੀ ਗਲ ਵਿਚ ਪਾ ਕੇ ਨੰਗੇ ਸਿਰ ਬਾਹਰ ਜਾਂਦੀਆਂ ਹਨ। ਕੀ ਇਸ ਤਰ੍ਹਾਂ ਕੇਸਾਂ ਦਾ ਸਤਿਕਾਰ ਹੁੰਦਾ ਹੈ?**

**ਉੱਤਰ** : ਨਹੀਂ ਜੀ।

**ਪ੍ਰਸ਼ਨ 21. ਕੀ ਗੁਰਦੁਆਰਿਆਂ ਵਿਚ ਨਿਸ਼ਾਨ ਸਾਹਿਬ ਹੋਣਾ ਜ਼ਰੂਰੀ ਹੈ?**

**ਉੱਤਰ** : ਜੀ ਹਾਂ।

**ਪ੍ਰਸ਼ਨ 22. ਅਖੰਡ ਪਾਠ ਜਾਂ ਸਹਿਜ ਪਾਠ ਦੇ ਨਾਲ-ਨਾਲ ਉਸੇ ਅਸਥਾਨ 'ਤੇ ਕੀਰਤਨ, ਕਥਾ, ਲੈਕਚਰ ਦੇ ਪ੍ਰੋਗਰਾਮ ਕਰਨੇ ਮਨਮੱਤ ਹੈ ਜਾਂ ਗੁਰਮਤਿ?**

**ਉੱਤਰ** : ਮਨਮੱਤ।

**ਪ੍ਰਸ਼ਨ 23. ਸੰਗਤ ਵਿਚ ਕੜਾਹ ਪ੍ਰਸ਼ਾਦ ਵਰਤਾਉਣ ਦੀ ਕੀ ਮਰਯਾਦਾ ਹੈ?**

**ਉੱਤਰ** : (ੳ) ਕੜਾਹ ਪ੍ਰਸ਼ਾਦ ਵਰਤਾਉਣ ਤੋਂ ਪਹਿਲਾਂ, ਪੰਜਾਂ ਪਿਆਰਿਆਂ ਦਾ ਗੱਫਾ ਕੱਢ ਕੇ ਵੱਖਰਾ ਵਰਤਾਉਣਾ ਚਾਹੀਦਾ ਹੈ। (ਅ) ਫਿਰ ਤਾਬਿਆ ਬੈਠੇ ਸਿੰਘ ਨੂੰ ਕੌਲ ਵਿਚ ਪਾ ਕੇ ਦੇਣਾ ਚਾਹੀਦਾ ਹੈ ਤਾਂ ਕਿ ਉਹ ਸੇਵਾ ਤੋਂ ਵਿਹਲਾ ਹੋ ਕੇ ਛਕ ਸਕੇ। (ੲ) ਫਿਰ ਸੰਗਤ ਨੂੰ ਵਰਤਾਉਣਾ ਚਾਹੀਦਾ ਹੈ।

**ਪ੍ਰਸ਼ਨ 24. ਸਿੱਖ ਦੀ ਰਹਿਣੀ ਕਿੰਨੇ ਪ੍ਰਕਾਰ ਦੀ ਹੈ, ਤੇ ਕਿਹੜੀ-ਕਿਹੜੀ?**

**ਉੱਤਰ** : ਦੋ ਤਰ੍ਹਾਂ ਦੀ ਹੈ—

(1) ਸ਼ਖਸੀ ਰਹਿਣੀ

(2) ਪੰਥਕ ਰਹਿਣੀ।

**ਪ੍ਰਸ਼ਨ 25. ਸਿੱਖ ਰਹਿਤ ਮਰਯਾਦਾ ਅਨੁਸਾਰ ਸਿੱਖ ਲਈ ਸਵੇਰੇ ਜਾਗਣ ਦਾ ਸਮਾਂ ਕਿਹੜਾ ਹੈ ਤੇ ਉਸ ਦਾ ਪਹਿਲਾ ਕਰਮ ਕੀ ਹੋਵੇ?**

ਉੱਤਰ : ਸਿੱਖ ਅੰਮ੍ਰਿਤ ਵੇਲੇ (ਪਹਿਰ ਰਾਤ ਰਹਿੰਦੀ) ਜਾਗ ਕੇ ਇਸ਼ਨਾਨ ਕਰੇ ਅਤੇ ਇਕ ਅਕਾਲ ਪੁਰਖ ਦਾ ਧਿਆਨ ਕਰਦਾ ਹੋਇਆ "ਵਾਹਿਗੁਰੂ" ਨਾਮ ਜਪੇ।

**ਪ੍ਰਸ਼ਨ 26. ਸਿੱਖ ਰਹਿਤ ਮਰਯਾਦਾ ਅਨੁਸਾਰ ਹਰ ਸਿੱਖ ਲਈ ਨਿਤਨੇਮ ਦੀਆਂ ਕਿਹੜੀਆਂ ਬਾਣੀਆਂ ਦਾ ਪਾਠ ਕਰਨਾ ਜ਼ਰੂਰੀ ਹੈ? ਅਤੇ ਕਦੋਂ?**

ਉੱਤਰ : ਜਪੁ, ਜਾਪ, ੧੦ ਸਵੱਯੇ (ਸ੍ਰਾਵਗ ਸੁੱਧ ਵਾਲੇ)—ਅੰਮ੍ਰਿਤ ਵੇਲੇ।
ਸੋ ਦਰੁ ਰਹਰਾਸਿ ਸਾਹਿਬ—ਸ਼ਾਮ ਨੂੰ ਸੂਰਜ ਡੁੱਬਣ ਵੇਲੇ।
ਸੋਹਿਲਾ ਸਾਹਿਬ—ਰਾਤ ਨੂੰ ਸੌਣ ਵੇਲੇ।

**ਪ੍ਰਸ਼ਨ 27. ਸਿੱਖ ਰਹਿਤ ਮਰਯਾਦਾ ਅਨੁਸਾਰ ਪਾਠ ਕਰਨ ਉਪਰੰਤ ਅਰਦਾਸ ਕਰਨੀ ਕਦੋਂ-ਕਦੋਂ ਜ਼ਰੂਰੀ ਹੈ?**

ਉੱਤਰ : ਅੰਮ੍ਰਿਤ ਵੇਲੇ ਅਤੇ ਸੋ ਦਰੁ ਵੇਲੇ ਦੇ ਪਾਠ ਉਪਰੰਤ ਅਰਦਾਸ ਕਰਨੀ ਜ਼ਰੂਰੀ ਹੈ।

**ਪ੍ਰਸ਼ਨ 28. ਅਰਦਾਸ ਸਮੇਂ ਤਾਬਿਆ ਬੈਠੇ ਸਿੰਘ ਲਈ ਕੀ ਹੁਕਮ ਹੈ?**

ਉੱਤਰ : ਅਰਦਾਸ ਸਮੇਂ ਤਾਬਿਆ ਬੈਠਾ ਸਿੰਘ ਵੀ ਉਠ ਕੇ ਚੌਰ ਕਰੇ।

**ਪ੍ਰਸ਼ਨ 29. ਸਤਿ-ਸੰਗਤ ਵਿਚ ਜਾਣ ਦਾ ਕੀ ਉਦੇਸ਼ ਹੈ?**

ਉੱਤਰ : ਗੁਰਬਾਣੀ ਦਾ ਅਸਰ ਸਤਿ-ਸੰਗਤ ਵਿਚ ਬੈਠਿਆਂ ਵਧੇਰੇ ਹੁੰਦਾ ਹੈ। ਇਸ ਲਈ ਹਰ ਰੋਜ਼ ਸੰਗਤ ਵਿਚ ਜੁੜਨਾ, ਹਰ ਸਿੱਖ ਲਈ ਜ਼ਰੂਰੀ ਹੈ।

**ਪ੍ਰਸ਼ਨ 30. ਕਿਹੜੀਆਂ ਗੱਲਾਂ (ਨਿਸ਼ਾਨੀਆਂ) ਨੂੰ ਵੇਖ ਕੇ ਪਤਾ ਲਗਦਾ ਹੈ ਕਿ ਇਹ ਗੁਰਦੁਆਰਾ ਹੈ?**

ਉੱਤਰ : (1) ਨਿਸ਼ਾਨ ਸਾਹਿਬ (2) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ (3) ਸੰਗਤ (4) ਨਗਾਰਾ (5) ਲੰਗਰ।

**ਪ੍ਰਸ਼ਨ 31. ਗੁਰਦੁਆਰੇ ਵਿਚ ਨਿਸ਼ਾਨ-ਸਾਹਿਬ ਕਿੱਥੇ ਅਤੇ ਕਿਹੋ-ਜਿਹਾ ਹੋਵੇ?**

ਉੱਤਰ : ਹਰ ਗੁਰਦੁਆਰੇ ਵਿਚ ਨਿਸ਼ਾਨ ਸਾਹਿਬ ਉੱਚੀ ਥਾਂ ਹੋਣਾ ਚਾਹੀਦਾ ਹੈ। ਪੁਸ਼ਾਕੇ ਦਾ ਰੰਗ ਬਸੰਤੀ ਜਾਂ ਸੁਰਮਈ ਹੋਵੇ। ਨਿਸ਼ਾਨ ਸਾਹਿਬ ਦੇ ਸਿਰ ਉਤੇ ਸਰਬ ਲੋਹ ਦਾ ਭਾਲਾ ਜਾਂ ਖੰਡਾ ਹੋਵੇ।

**ਪ੍ਰਸ਼ਨ 32. ਗੁਰਦੁਆਰੇ ਅੰਦਰ ਜਾਣ ਸਮੇਂ ਕਿਹੜੀਆਂ ਤਿੰਨ ਵਿਸ਼ੇਸ਼ ਗੱਲਾਂ ਦਾ ਧਿਆਨ ਰੱਖਣਾ ਜ਼ਰੂਰੀ ਹੈ?**

**ਉੱਤਰ :** (ੳ) ਜੋੜੇ ਲਾਹ ਕੇ ਜਾਣਾ (ਅ) ਸਿਰ ਢੱਕ ਕੇ ਜਾਣਾ (ੲ) ਹੱਥ-ਪੈਰ ਧੋ ਕੇ ਜਾਣਾ।

**ਪ੍ਰਸ਼ਨ 33. ਗੁਰਦੁਆਰੇ ਅੰਦਰ ਜਾ ਕੇ ਕਿਹੜੀਆਂ-ਕਿਹੜੀਆਂ ਗੱਲਾਂ ਦਾ ਧਿਆਨ ਰੱਖਣ ਦੀ ਲੋੜ ਹੈ?**

**ਉੱਤਰ :** (1) ਨਿਮਰਤਾ ਸਹਿਤ ਹੱਥ ਜੋੜ ਕੇ, ਵਾਰੀ ਸਿਰ ਮੱਥਾ ਟੇਕਣਾ।

(2) ਮੱਥਾ ਟੇਕਣ ਉਪਰੰਤ ਸਾਧ ਸੰਗਤ ਦੇ ਦਰਸ਼ਨ ਕਰ ਕੇ ਮਨ ਵਿਚ ਸਹਿਜ ਨਾਲ ਫ਼ਤਹਿ ਬੁਲਾਉਣੀ।

(3) ਭੇਟਾ ਸਤਿਕਾਰ ਨਾਲ ਗੁਰੂ ਅੱਗੇ ਰੱਖਣੀ (ਮਾਇਆ ਆਰਾਮ ਨਾਲ ਗੋਲਕ ਵਿਚ ਪਾਉਣੀ), ਪੈਸੇ ਦੂਰੋਂ ਨਹੀਂ ਸੁੱਟਣੇ।

(4) ਮੱਥਾ ਟੇਕ ਕੇ ਪਿੱਛੇ ਹੋ ਕੇ, ਜਿਥੇ ਥਾਂ ਮਿਲੇ, ਚੌਂਕੜਾ ਮਾਰ ਕੇ ਬੈਠਣਾ।

(5) ਗੁਰਬਾਣੀ ਦਾ ਪਾਠ, ਕੀਰਤਨ, ਕਥਾ ਜਾਂ ਵਖਿਆਨ ਸੁਰਤਿ ਜੋੜ ਕੇ ਸ੍ਰਵਣ ਕਰਨਾ।

(6) ਸੰਗਤ ਵਿਚ ਗੱਲਾਂ ਨਹੀਂ ਕਰਨੀਆਂ। ਜੇਕਰ ਕੋਈ ਜ਼ਰੂਰੀ ਗੱਲ ਕਰਨੀ ਹੋਵੇ ਤਾਂ ਉਠ ਕੇ ਬਾਹਰ ਆ ਜਾਣਾ।

(7) ਅਰਦਾਸ ਹੋਣ ਸਮੇਂ, ਨਿਮਰਤਾ ਸਹਿਤ ਦੋਨੋਂ ਹੱਥ ਜੋੜ ਕੇ ਇਕਾਗਰ ਚਿੱਤ ਖੜ੍ਹੇ ਹੋਣਾ।

(8) ਹੁਕਮਨਾਮਾ ਪੂਰੇ ਸਤਿਕਾਰ ਨਾਲ, ਇਕਾਗਰ ਚਿੱਤ ਹੋ ਕੇ ਸੁਣਨਾ ਪਰ ਨਾਲ ਨਹੀਂ ਬੋਲਣਾ।

(9) ਕੜਾਹ ਪ੍ਰਸ਼ਾਦਿ ਦੀ ਦੇਗ ਹਮੇਸ਼ਾ ਬੈਠ ਕੇ ਲੈਣੀ, ਕਾਹਲੀ ਨਹੀਂ ਕਰਨੀ।

(10) ਗੁਰੂ ਸਾਹਿਬ ਦੀ ਆਗਿਆ ਲੈ ਕੇ, ਭਾਵ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੱਥਾ ਟੇਕ ਕੇ ਗੁਰਦੁਆਰੇ ਤੋਂ ਬਾਹਰ ਆਉਣਾ।

**ਪ੍ਰਸ਼ਨ 34. ਗੁਰਦੁਆਰੇ ਵਿਚ ਕਿਸ ਕਿਸਮ ਦੀ ਸੇਵਾ ਕੀਤੀ ਜਾ ਸਕਦੀ ਹੈ?**

**ਉੱਤਰ :** ਗੁਰਦੁਆਰੇ ਵਿਚ ਝਾੜੂ, ਦਰੀਆਂ, ਚਾਦਰਾਂ ਦੀ ਸਫ਼ਾਈ, ਜੋੜੇ ਸਾਫ਼ ਕਰਨ ਦੀ ਸੇਵਾ, ਪਾਣੀ-ਪੱਖੇ ਦੀ ਸੇਵਾ, ਲੰਗਰ ਦੀ ਸੇਵਾ, ਜੂਠੇ ਬਰਤਨ ਸਾਫ ਕਰਨ ਦੀ ਸੇਵਾ, ਰੁਮਾਲਿਆਂ ਨੂੰ ਘਰੋਂ ਧੋ ਕੇ ਪ੍ਰੈੱਸ ਕਰਕੇ ਲਿਆਉਣ ਦੀ ਸੇਵਾ, ਪ੍ਰਚਾਰ ਦੀ ਸੇਵਾ, ਬੱਚਿਆਂ ਨੂੰ ਕੀਰਤਨ ਤੇ ਸ਼ੁੱਧ ਪਾਠ ਸਿਖਾਉਣ ਆਦਿ ਦੀ ਸੇਵਾ ਵਿਚੋਂ ਕੋਈ ਨਾ ਕੋਈ ਸੇਵਾ ਜ਼ਰੂਰ ਕਰਨੀ ਚਾਹੀਦੀ ਹੈ।

**ਪ੍ਰਸ਼ਨ 35. ਮੱਥਾ ਟੇਕਣ ਸਮੇਂ, ਜੋੜੇ ਜਮ੍ਹਾਂ ਕਰਵਾਉਣ ਤੇ ਲੈਣ ਸਮੇਂ, ਲੰਗਰ ਛਕਣ ਸਮੇਂ ਕਿਹੜਾ ਨਿਯਮ ਅਪਣਾਉਣਾ ਚਾਹੀਦਾ ਹੈ?**

**ਉੱਤਰ :** ਕਤਾਰ ਵਿਚ ਖੜੋ ਕੇ ਆਪਣੀ ਵਾਰੀ ਦੀ ਉਡੀਕ ਕਰਨ ਦਾ।

**ਪ੍ਰਸ਼ਨ 36. ਗੁਰਦੁਆਰੇ ਜਾਂ ਘਰ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹਰ ਰੋਜ਼ ਕਦੋਂ ਹੋਵੇ?**

**ਉੱਤਰ :** ਅੰਮ੍ਰਿਤ ਵੇਲੇ, ਪਹੁ-ਫੁਟਾਲੇ ਤੋਂ ਪਹਿਲਾਂ (ਸੂਰਜ ਚੜ੍ਹਨ ਤੋਂ ਪਹਿਲਾਂ)।

**ਪ੍ਰਸ਼ਨ 37. ਦੀਵਾਨ ਸਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਕੀ ਕੋਈ ਗ਼ੈਰ-ਸਿੱਖ ਬੈਠ ਸਕਦਾ ਹੈ?**

**ਉੱਤਰ :** ਨਹੀਂ ਬੈਠ ਸਕਦਾ। ਦੀਵਾਨ ਸਮੇਂ ਕੇਵਲ ਸਿੱਖ (ਮਰਦ ਜਾਂ ਇਸਤਰੀ) ਹੀ ਬੈਠਣ ਦਾ ਅਧਿਕਾਰੀ ਹੈ।

**ਪ੍ਰਸ਼ਨ 38. ਕੀ ਸੰਗਤ ਨੂੰ ਪਾਠ ਕੋਈ ਗ਼ੈਰ-ਸਿੱਖ ਸੁਣਾ ਸਕਦਾ ਹੈ?**

**ਉੱਤਰ :** ਨਹੀਂ ਸੁਣਾ ਸਕਦਾ। ਸੰਗਤ ਨੂੰ ਪਾਠ ਕੇਵਲ ਸਿੱਖ (ਮਰਦ ਜਾਂ ਇਸਤਰੀ) ਹੀ ਕਰਕੇ ਸੁਣਾਵੇ। ਆਪਣੇ ਲਈ ਪਾਠ ਕੋਈ ਗ਼ੈਰ-ਸਿੱਖ ਵੀ ਕਰ ਸਕਦਾ ਹੈ।

**ਪ੍ਰਸ਼ਨ 39. ਕੀਰਤਨ ਕਿਸ ਨੂੰ ਆਖਦੇ ਹਨ?**

**ਉੱਤਰ :** ਗੁਰਬਾਣੀ ਨੂੰ ਰਾਗਾਂ ਵਿਚ ਗਾਇਨ ਕਰਨ ਨੂੰ ਕੀਰਤਨ ਆਖਦੇ ਹਨ।

**ਪ੍ਰਸ਼ਨ 40. ਸੰਗਤ ਵਿਚ ਕੀਰਤਨ ਕੌਣ ਕਰ ਸਕਦਾ ਹੈ?**

**ਉੱਤਰ :** ਸੰਗਤ ਵਿਚ ਕੀਰਤਨ ਕੇਵਲ ਸਿੱਖ (ਮਰਦ ਜਾਂ ਇਸਤਰੀ) ਹੀ ਕਰ ਸਕਦਾ ਹੈ।

**ਪ੍ਰਸ਼ਨ 41. ਸ਼ਬਦ ਨੂੰ ਜੋਟੀਆਂ ਦੀ ਧਾਰਨਾ ਜਾਂ ਰਾਗ ਨਾਲ ਪੜ੍ਹਦੇ ਹੋਏ ਬਾਹਰ ਦੀਆਂ ਮਨਘੜਤ ਵਾਧੂ ਤੁਕਾਂ ਲਾ ਕੇ ਪੜ੍ਹਨਾ ਕੀ ਯੋਗ ਹੈ?**

**ਉੱਤਰ :** ਇਸ ਤਰ੍ਹਾਂ ਕਰਨਾ ਯੋਗ ਨਹੀਂ। ਸ਼ਬਦ ਦੀ ਤੁਕ ਹੀ ਧਾਰਨਾ ਬਣਾਈ ਜਾਵੇ।

**ਪ੍ਰਸ਼ਨ 42. ਕੀ ਸੰਗਤ ਵਿਚ ਇਕੋ ਸਮੇਂ ਪਾਠ ਦੇ ਨਾਲ ਕੀਰਤਨ, ਕਥਾ ਜਾਂ ਵਿਖਿਆਨ ਕੀਤਾ ਜਾ ਸਕਦਾ ਹੈ?**

**ਉੱਤਰ :** ਸੰਗਤ ਵਿਚ ਇਕੋ ਸਮੇਂ ਇਕੋ ਹੀ ਗੱਲ ਹੋਣੀ ਚਾਹੀਦੀ ਹੈ—ਪਾਠ ਜਾਂ ਕੀਰਤਨ ਜਾਂ ਕਥਾ ਜਾਂ ਵਿਖਿਆਨ।

**ਪ੍ਰਸ਼ਨ 43. ਸੰਗਤ ਵਿਚ ਕਥਾ ਕੌਣ ਕਰ ਸਕਦਾ ਹੈ?**

**ਉੱਤਰ :** ਸੰਗਤ ਵਿਚ ਕਥਾ ਕੇਵਲ ਸਿੱਖ ਹੀ ਕਰ ਸਕਦਾ ਹੈ।

**ਪ੍ਰਸ਼ਨ 44. ਕਥਾ ਦਾ ਮਨੋਰਥ ਕੀ ਹੋਣਾ ਚਾਹੀਦਾ ਹੈ?**

ਉੱਤਰ : ਕਥਾ ਦਾ ਮਨੋਰਥ 'ਗੁਰਮਤਿ ਦ੍ਰਿੜ੍ਹ ਕਰਾਉਣਾ' ਹੀ ਹੋਣਾ ਚਾਹੀਦਾ ਹੈ।

**ਪ੍ਰਸ਼ਨ 45. ਕੀ ਸਿੱਖ ਲੜਕੇ-ਲੜਕੀ ਦਾ ਵਿਆਹ ਜਾਤ-ਪਾਤ ਜਾਂ ਗੋਤ ਦੀ ਵਿਚਾਰ ਕਰਕੇ ਕੀਤਾ ਜਾਣਾ ਚਾਹੀਦਾ ਹੈ?**

ਉੱਤਰ : ਨਹੀਂ ਜੀ। ਸਿੱਖ ਲੜਕੇ-ਲੜਕੀ ਦਾ ਵਿਆਹ, ਬਿਨਾਂ ਜਾਤ-ਪਾਤ, ਗੋਤ-ਵਿਚਾਰ ਦੇ ਹੋਣਾ ਚਾਹੀਦਾ ਹੈ।

**ਪ੍ਰਸ਼ਨ 46. ਕੀ ਸਿੱਖ ਲੜਕੀ ਦਾ ਵਿਆਹ ਕਿਸੇ ਗ਼ੈਰ-ਸਿੱਖ ਜਾਂ ਪਤਿਤ/ ਕਲੀਨ ਸ਼ੇਵਨ ਨਾਲ ਕੀਤਾ ਜਾ ਸਕਦਾ ਹੈ?**

ਉੱਤਰ : ਨਹੀਂ ਜੀ।

**ਪ੍ਰਸ਼ਨ 47. ਸਿੱਖ ਬੱਚਿਆਂ ਦਾ ਵਿਆਹ ਕਿਸ ਰੀਤੀ ਨਾਲ ਕਰਨਾ ਚਾਹੀਦਾ ਹੈ?**

ਉੱਤਰ : 'ਅਨੰਦ ਰੀਤੀ' ਨਾਲ ਕਰਨਾ ਚਾਹੀਦਾ ਹੈ।

**ਪ੍ਰਸ਼ਨ 48. ਕੀ ਅਨਮਤ ਵਾਲਿਆਂ ਦਾ ਵਿਆਹ ਅਨੰਦ ਰੀਤੀ ਨਾਲ ਹੋ ਸਕਦਾ ਹੈ?**

ਉੱਤਰ : ਅਨਮਤ ਵਾਲਿਆਂ ਦਾ ਵਿਆਹ ਅਨੰਦ ਰੀਤੀ ਨਾਲ ਨਹੀਂ ਹੋ ਸਕਦਾ।

**ਪ੍ਰਸ਼ਨ 49. ਜੇਕਰ ਪ੍ਰਾਣੀ ਮਰਨ ਵੇਲੇ ਮੰਜੇ ਉੱਤੇ ਹੋਵੇ ਤਾਂ ਹੇਠਾਂ ਉਤਾਰਨਾ ਯੋਗ ਹੈ ਜਾਂ ਨਹੀਂ?**

ਉੱਤਰ : ਸਿੱਖ ਰਹਿਤ ਮਰਯਾਦਾ ਅਨੁਸਾਰ ਜੇਕਰ ਪ੍ਰਾਣੀ ਮਰਨ ਵੇਲੇ ਮੰਜੇ ਉਤੇ ਹੈ ਤਾਂ ਹੇਠਾਂ ਨਹੀਂ ਉਤਾਰਨਾ ਚਾਹੀਦਾ।

**ਪ੍ਰਸ਼ਨ 50. ਅੰਮ੍ਰਿਤ ਛਕਣ ਤੋਂ ਕੀ ਭਾਵ ਹੈ?**

ਉੱਤਰ : ਅੰਮ੍ਰਿਤ ਛਕਣ ਤੋਂ ਭਾਵ ਸਿੱਖ ਧਰਮ ਵਿਚ ਪ੍ਰਵੇਸ਼ ਕਰਨਾ ਹੈ।

**ਪ੍ਰਸ਼ਨ 51. ਅੰਮ੍ਰਿਤ ਛਕ ਕੇ ਕਿਹੜੇ ਕਕਾਰ ਧਾਰਨ ਕਰਨੇ ਜ਼ਰੂਰੀ ਹਨ?**

ਉੱਤਰ : ਕੇਸ, ਕੰਘਾ, ਕੜਾ, ਕਛਹਿਰਾ (ਰੇਬਦਾਰ), ਕਿਰਪਾਨ (ਗਾਤਰੇ ਵਾਲੀ)।

**ਪ੍ਰਸ਼ਨ 52. ਅੰਮ੍ਰਿਤ ਛਕ ਕੇ ਕਿਹੜੀਆਂ ਕੁਰਹਿਤਾਂ ਕਰਨ ਦੀ ਮਨਾਹੀ ਹੈ?**

ਉੱਤਰ : ਅੰਮ੍ਰਿਤ ਛਕ ਕੇ ਹੇਠ ਲਿਖੀਆਂ ਚਾਰ ਕੁਰਹਿਤਾਂ ਕਦੀ ਨਹੀਂ ਕਰਨੀਆਂ :

(1) ਕੇਸਾਂ (ਰੋਮਾਂ) ਦੀ ਬੇਅਦਬੀ।

(2) ਕੁੱਠਾ ਖਾਣਾ (ਮੁਸਲਮਾਨੀ ਤਰੀਕੇ ਨਾਲ ਬਣਾਇਆ ਮਾਸ)।

(3) ਪਰਾਈ ਇਸਤਰੀ ਜਾਂ ਪਰ-ਪੁਰਸ਼ ਦਾ ਸੰਗ ਕਰਨਾ।

(4) ਤੰਬਾਕੂ ਵਰਤਣਾ।

**ਪ੍ਰਸ਼ਨ 53. ਖ਼ਾਲਸਾ ਪੰਥ ਦੇ ਧਾਰਮਿਕ ਮਾਤਾ-ਪਿਤਾ ਕੌਣ ਹਨ?**

ਉੱਤਰ : ਖ਼ਾਲਸੇ ਦੇ ਧਾਰਮਿਕ ਪਿਤਾ ਗੁਰੂ ਗੋਬਿੰਦ ਸਿੰਘ ਜੀ ਅਤੇ ਧਾਰਮਿਕ ਮਾਤਾ ਸਾਹਿਬ ਕੌਰ ਜੀ ਹਨ।

**ਪ੍ਰਸ਼ਨ 54. ਖ਼ਾਲਸੇ ਦਾ ਜਨਮ ਕਿੱਥੋਂ ਦਾ ਹੈ ਅਤੇ ਵਾਸੀ ਕਿੱਥੋਂ ਦੀ ਹੈ?**

ਉੱਤਰ : ਖ਼ਾਲਸੇ ਦਾ ਜਨਮ ਸ੍ਰੀ ਕੇਸਗੜ੍ਹ ਸਾਹਿਬ ਅਤੇ ਵਾਸੀ ਸ੍ਰੀ ਅਨੰਦਪੁਰ ਸਾਹਿਬ ਦੀ ਹੈ।

